# ਪਾਰ ਗਾਥਾ

ਕਾਵਿ-ਸੰਗ੍ਰਹਿ - 2020



**ਰਵਿੰਦਰ ਰਵੀ**

## ਰਵਿੰਦਰ ਰਵੀ ਰਚਿਤ ਪੁਸਤਕਾਂ

**ਕਵਿਤਾ** : ਦਿਲ ਦਰਿਆ ਸਮੁੰਦਰੋਂ ਡੂੰਘੇ, ਬੁੱਕਲ ਦੇ ਵਿਚ ਚੋਰ, ਬਿੰਦੂ, ਮੌਨ ਹਾਦਸੇ, ਦਿਲ-ਟ੍ਰਾਂਸਪਲਾਂਟ ਤੋਂ ਬਾਅਦ, ਸ਼ਹਿਰ ਜੰਗਲੀ ਹੈ, ਮੇਰੇ ਮੌਸਮ ਦੀ ਵਾਰੀ, ਜਲ ਭਰਮ-ਜਲ, ਚਿੱਟੇ ਕਾਲੇ ਧੱਬੇ, ਸੀਮਾਂ ਆਕਾਸ਼, ਸ਼ੀਸ਼ੇ 'ਤੇ ਦਸਤਕ, ਆਪਣੇ ਖ਼ਿਲਾਫ਼, ਸੂਰਜ ਤੇਰਾ ਮੇਰਾ, ਗੰਢਾਂ, ਸ਼ਬਦੋਂ ਪਾਰ, ਪੱਤਰ ਤੇ ਦਰਿਆ, ਛਾਵਾਂ ਤੇ ਪਰਛਾਵੇਂ, ਬਾਜ਼ ਦੀ ਨਜ਼ਰ, ਨਵੀਂ ਸਦੀ ਦੀ ਨਵੀਂ ਨਸਲ, ਸ਼ਬਦਾਂ ਦੇ ਚਿਹਰੇ, ਨਿਹੋਂਦ ਦਾ ਗੀਤ, ਫੇਸਬੁੱਕ ਕਵਿਤਾ, ਮੈਂ-ਕਾਲ : ਤ੍ਰੈਕਾਲ, ਪਾਰ ਗਾਥਾ

**ਸਮੁੱਚੀ ਕਵਿਤਾ** : ਅਕੱਥ-ਕਥਾ, ਸੈਂਚੀ ਪਹਿਲੀ, 1955-66 (ਭਾਰਤ), ਵਣ-ਵਾਣੀ, ਸੈਂਚੀ ਦੂਜੀ, 1967-74 (ਕੀਨੀਆ), ਪਿਆਸਾ ਬੱਦਲ, ਸੈਂਚੀ ਤੀਜੀ 1975-86 (ਕੈਨੇਡਾ), ਸ਼ਬਦ ਸਾਗਰ, ਸੈਂਚੀ ਚੌਥੀ, 1986-2003 (ਕੈਨੇਡਾ), ਪਿੰਡ ਬ੍ਰਹਮੰਡ, ਸੈਂਚੀ ਪੰਜਵੀਂ, 2003-2014 (ਕੈਨੇਡਾ)

**ਕਾਵਿ-ਨਾਟਕ** : ਬੀਮਾਰ ਸਦੀ, ਦਰ ਦੀਵਾਰਾਂ, ਅੱਧੀ ਰਾਤ ਦੁਪਹਿਰ, ਚੌਕ ਨਾਟਕ, ਰੂਹ ਪੰਜਾਬ ਦੀ, ਸਿਫ਼ਰ ਨਾਟਕ, ਤਿੰਨ ਨਾਟਕ ('ਮੱਕੜੀ ਨਾਟਕ', 'ਰੁਕੇ ਹੋਏ ਯਥਾਰਥ' ਤੇ 'ਪਛਾਣ ਨਾਟਕ'), ਮਨ ਦੇ ਹਾਣੀ, ਮਖੌਟੇ ਤੇ ਹਾਦਸੇ, ਚੱਕ੍ਰਵਯੂਹ ਤੇ ਪਿਰਾਮਿਡ, ਆਪੋ ਆਪਣੇ ਦਰਿਆ, ਹੋਂਦ ਨਿਹੋਂਦ, ਪਰਤੱਖ ਤੋਂ ਅਗਾਂਹ (ਦੋ ਕਾਵਿ ਨਾਟਕ : 'ਭਰਮ-ਜਲ' ਅਤੇ 'ਸਿਆਸੀ ਦੰਦ-ਕਥਾ')

**ਸਮੁੱਚਾ ਨਾਟਕ** : ਮੰਚ ਨਾਟਕ (1974-1990), ਮੇਰੇ ਕਾਵਿ-ਨਾਟਕ-1 (1974-1983), ਮੇਰੇ ਕਾਵਿ- ਨਾਟਕ-2 (1984-1987), ਮੇਰੇ ਕਾਵਿ-ਨਾਟਕ-3 (1990-2005), ਮੇਰੇ ਕਾਵਿ-ਨਾਟਕ-4 (2008-2010)

**ਤ੍ਰੈਲੜੀ ਨਾਟਕ** : ਸੂਰਜ ਨਾਟਕ (1974-1983)

**ਨਾਟਕ ਤੇ ਰੰਗਮੰਚ** : ਦੋ ਨਾਟਕ ਤੇ ਰੰਗਮੰਚ, ਦਰ ਦੀਵਾਰਾਂ ਤੇ ਸਿਆਸੀ ਦੰਦ-ਕਥਾ : ਮੂਲ-ਪਾਠ ਅਤੇ ਰੰਗਮੰਚੀ ਵੇਰਵੇ (2019), ਚੌਕ ਨਾਟਕ ਤੇ ਸਿਫਰ ਨਾਟਕ : ਮੂਲ ਪਾਠ ਤੇ ਰੰਗਮੰਚੀ ਵੇਰਵੇ (2020)

**ਕਹਾਣੀ** : ਚਰਾਵੀ, ਜੁਰਮ ਦੇ ਪਾਤਰ, ਸ਼ਹਿਰ ਵਿਚ ਜੰਗਲ, ਕੋਨ ਪ੍ਰਤੀਕੋਨ, ਮੈਲੀ ਪੁਸਤਕ, ਜਿੱਥੇ ਦੀਵਾਰਾਂ ਨਹੀਂ, ਕੰਪਿਊਟਰ ਕਲਚਰ, ਆਪਣੇ ਆਪਣੇ ਟਾਪੂ, ਗੋਰੀਆਂ ਸ਼ਹੀਦੀਆਂ

**ਸਮੁੱਚੀ ਕਹਾਣੀ** : ਅਘਰਵਾਸੀ (1955-1984), ਮੇਰੀ ਕਹਾਣੀ (1955-2005), ਮੇਰੀਆਂ ਸਾਰੀਆਂ ਕਹਾਣੀਆਂ (1955-2010)

**ਚਰਚਤ ਕਹਾਣੀ** : ਸਮੇਂ ਦੇ ਨਾਲ ਨਾਲ (1955-1989)

**ਪ੍ਰਤਿਨਿਧ ਕਹਾਣੀ**: ਖੰਭਾਂ ਵਾਲੇ ਪਿੰਜਰੇ (1955-2000), ਚੋਣਵੀਆਂ ਕਹਾਣੀਆਂ (ਇਸਤਰੀ ਮਰਦ ਪ੍ਰਸੰਗ), ਚੋਣਵੀਆਂ ਕਹਾਣੀਆਂ-2 (ਬ੍ਰਹਮੰਡਕ ਸਰੋਕਾਰ)

**ਸਫ਼ਰਨਾਮਾ** : ਸਿਮਰਤੀਆਂ ਦੇ ਦੇਸ਼

**ਵਾਰਤਕ** : ਮੇਰੀ ਸਾਹਿਤਕ ਸਵੈ-ਜੀਵਨੀ, ਐਟਸੈਟਰਾ-2, ਐਟਸੈਟਰਾ-3, ਮੇਰਾ ਜੀਵਨ, ਮੇਰਾ ਸਾਹਿਤ (ਸਾਹਿਤਿਕ ਸ੍ਵੈ ਜੀਵਨੀ), ਐਟਸੈਟਰਾ-4

**ਸਮੀਖਿਆ** : ਪ੍ਰਯੋਗਸ਼ੀਲ ਕਾਵਿ-ਦਰਪਨ, ਮੇਰਾ ਕਾਵਿ-ਨਾਟ-ਲੋਕ, ਐਟਸੈਟਰਾ-1, ਮੇਰਾ ਥੀਏਟਰ ਤੇ ਇੱਕੀਵੀਂ ਸਦੀ, ਮੇਰਾ ਕਾਵਿ-ਨਾਟਕੀ ਰੰਗਮੰਚ : ਇਤਿਹਾਸਕ, ਸਿਧਾਂਤਕ ਤੇ ਤਕਨੀਕੀ ਪਰਿਪੇਖ

**ਸੰਪਾਦਨ** : ਵਿਸ਼ਵ ਪੰਜਾਬੀ ਸਾਹਿਤ, ਕਵਿਤਾ ਸਨਮੁਖ, ਕਥਾ ਸਨਮੁਖ, ਪਰਵਾਸੀ ਪੱਤਰਕਾਰ ਤਾਰਾ ਸਿੰਘ ਹੇਅਰ (ਅਭਿਨੰਦਨ ਗ੍ਰੰਥ), ਕਥਾ ਸਨਮੁਖ-2
Wind Song (Poetry), Wind Song-2 (Poetry)

**ਅੰਗਰੇਜ਼ੀ** : Restless Soul (Poetry), Cosmic Symphony (Short Stories)

**ਹੋਰਨਾਂ ਨਾਲ ਸਾਂਝੀਆਂ** : The Rebel Sound (Poetry)
The Voices of Dissent (Poetry), Green Snow (Poetry)

**ਹਿੰਦੀ** : ਅੰਧੇਰਾ ਯੂਕਲਿਪਟਸ ਔਰ ਆਗ (ਕਹਾਣੀਆਂ), ਸੂਰਜ ਕਾ ਤਕੀਆ (ਕਵਿਤਾ)।

**ਪਾਕਿਸਤਾਨ ਵਿਚ (ਸ਼ਾਹਮੁਖੀ ਲਿੱਪੀ ਵਿਚ)**

**ਕਾਵਿ-ਸੰਗ੍ਰਹਿ** : ਗੰਢਾਂ, ਸ਼ਬਦੋਂ ਪਾਰ, ਪੱਤਰ ਤੇ ਦਰਿਆ, ਸ਼ਬਦਾਂ ਦੇ ਚਿਹਰੇ, ਨਿਹੋਂਦ ਦਾ ਗੀਤ, ਨਵੀਂ ਸਦੀ ਦੀ ਨਵੀਂ ਨਸਲ

**ਚੋਣਵੀਂ ਕਵਿਤਾ** : ਹੀਰਿਆਂ ਦਾ ਚੋਗ (1974-89)

**ਚੋਣਵੀਂ ਕਹਾਣੀ** : ਖੰਭਾਂ ਵਾਲੇ ਪਿੰਜਰੇ (1955-2000), ਵਗਦੇ ਦਰਿਆ (1967-2010)

**ਸਮੁੱਚਾ ਨਾਟਕ** : ਮੰਚ ਨਾਟਕ (1974-1990), ਕਾਵਿ-ਨਾਟਕ : ਮਨ ਦੇ ਹਾਣੀ (2005)

# ਪਾਰ ਗਾਥਾ

ਕਾਵਿ-ਸੰਗ੍ਰਹਿ - 2020

## ਰਵਿੰਦਰ ਰਵੀ





**ਨੈਸ਼ਨਲ ਬੁਕ ਸ਼ਾਪ**
ਪਲੱਈਅਰ ਗਾਰਡਨ ਮਾਰਕਿਟ,
ਚਾਂਦਨੀ ਚੌਕ, ਦਿੱਲੀ-110 006

**PAAR GAATHAA — ਪਾਰ ਗਾਥਾ**
Collection of Poetry - 2020
Written by Ravinder Ravi (R.S. Gill)


116 - 3530 Kalum Street
Terrace, B.C., Canada V8G 2P2
Telephone : (250) 635 4455
E-mail: **ravi37@telus.net** and **ravinderravi37@gmail.com**
My Personal Blog/Website : **www.ravinder-ravi.com**

Art : K.S. Manupuria, (India) and Donna Caplette (Canada)
Typesetting : Kuldeep Singh (India) (M. 9811544085)

ਰੂਪਕਾਰ : ਕੇ. ਐੱਸ. ਮਾਨੂੰਪੁਰੀਆ (ਭਾਰਤ) ਅਤੇ ਡੌਨਾ ਕੈਪਲੈਟ (ਕੈਨੇਡਾ)
ਟਾਈਪਸੈਟਿੰਗ : ਕੁਲਦੀਪ ਸਿੰਘ (ਭਾਰਤ) (ਮੋ. 9811544085)

First Edition : 2020

ISBN 978-81-7116-730-2

**PRICE : Rs. 320.00**

Published by :
**NATIONAL BOOK SHOP**
Pleasure Garden Market, Near Gauri Shankar Mandir,
Chandni Chowk, Delhi-110006
Ph. : 011-45555610, 9891996919, 9811337763
Email:nbs.bookstore@gmail.com

Printer :
**B.K. OFFSET,** Delhi-110032

**ਵਕਤੋਂ ਪਹਿਲਾਂ ਤੁਰ ਗਏ ਕਵੀ ਮਿੱਤਰਾਂ :**

**ਮਨਜੀਤ ਮੀਤ**
**ਗੁਰਦਿਆਲ ਕੰਵਲ**

**ਅਤੇ**

**ਡਾ. ਜਸਬੀਰ ਸਿੰਘ ਆਹਲੂਵਾਲੀਆ**

**ਦੇ ਨਾਂ**

# ਤਰਤੀਬ



## ਕਵਿਤਾਵਾਂ

## ਅੰਤਿਕਾ



## ਪੁਸਤਕ ਦਰਸ਼ਨ



# ਰਵਿੰਦਰ ਰਵੀ ਦਾ ਜੀਵਨ ਬਿਓਰਾ

| | | |
|---|---|---|
| ਜਨਮ | : | ਮਾਰਚ 8, 1937, ਸਿਆਲਕੋਟ (ਪਾਕਿਸਤਾਨ) |
| ਜਨਮ-ਮਿਤੀ | : | ਸਰਕਾਰੀ ਰੀਕਾਰਡ ਵਿਚ ਮਾਰਚ 8, 1938 ਦਰਜ ਹੈ |
| ਪਿਤਾ | : | ਪ੍ਰੋ. ਪਿਆਰਾ ਸਿੰਘ ਗਿੱਲ |
| ਮਾਤਾ | : | ਚਰਨਜੀਤ ਕੌਰ |
| ਪਤਨੀ | : | ਕਸ਼ਮੀਰ ਕੌਰ |
| ਪੁੱਤਰ | : | ਅੰਮ੍ਰਿਤਪਾਲ ਅਤੇ ਸਹਿਜਪਾਲ |
| ਨੂੰਹਾਂ | : | ਪਲਬਿੰਦਰ ਤੇ ਮਨਵੀਨ |
| ਪੋਤਰੀਆਂ | : | ਮਨਪ੍ਰੀਯਾ ਤੇ ਮੋਹਨਾਮ |
| ਪੋਤਰੇ | : | ਈਮਾਨ, ਕੁਰਬਾਨ ਤੇ ਸਾਗਰ |
| ਵਿੱਦਿਆ | : | ਐਮ. ਏ., ਬੀ. ਏ. (ਆਨਰਜ਼), ਬੀ. ਟੀ. |
| ਜੱਦੀ ਪਿੰਡ | : | ਜਗਤਪੁਰ (ਨਵਾਂ ਸ਼ਹਿਰ) |

ਰਵੀ ਨੇ ਮੁੱਢਲੀ ਵਿੱਦਿਆ ਸਿਆਲਕੋਟ ਦੇ ਖਾਲਸਾ ਸਕੂਲ ਵਿਚ ਪ੍ਰਾਪਤ ਕੀਤੀ ਅਤੇ ਚੌਥੀ ਸ਼੍ਰੇਣੀ ਵਿਚ ਡਿਸਟ੍ਰਿਕਟ ਬੋਰਡ ਦਾ ਵਜ਼ੀਫ਼ਾ ਵੀ ਹਾਸਿਲ ਕੀਤਾ। ਉਸ ਦੇ ਪਿਤਾ ਉਸ ਸਮੇਂ ਮਰੇ ਕਾਲਜ ਸਿਆਲਕੋਟ ਵਿਚ ਪੰਜਾਬੀ ਦੇ ਅਧਿਆਪਕ ਸਨ। 1947 ਦੇ ਬਟਵਾਰੇ ਉਪਰੰਤ ਰਵਿੰਦਰ ਰਵੀ ਸਿਆਲਕੋਟ ਨੂੰ ਛੱਡ ਕੇ ਆਪਣੇ ਪਰਵਾਰ ਸਮੇਤ, ਆਪਣੇ ਜੱਦੀ ਪਿੰਡ ਜਗਤਪੁਰ, ਜ਼ਿਲ੍ਹਾ ਨਵਾਂ ਸ਼ਹਿਰ ਵਿਚ ਆ ਵੱਸਿਆ। ਏਥੋਂ ਡੇਢ ਕੁ ਮੀਲ 'ਤੇ ਸਥਿਤ ਸਰਹਾਲ ਕਾਜ਼ੀਆਂ ਦੇ ਖਾਲਸਾ ਹਾਈ ਸਕੂਲ ਤੋਂ ਉਸ ਨੇ, 1952 ਵਿਚ, ਮੈਟ੍ਰਿਕੁਲੇਸ਼ਨ ਦਾ ਇਮਤਿਹਾਨ ਪਾਸ ਕੀਤਾ ਅਤੇ ਲਾਇਲਪੁਰ ਖਾਲਸਾ ਕਾਲਜ, ਜਲੰਧਰ ਵਿਚ ਐਫ. ਐਸ. ਸੀ. (ਮੈਡੀਕਲ) ਵਿਚ ਦਾਖ਼ਲਾ ਲੈ ਲਿਆ। ਉਨ੍ਹਾਂ ਦਿਨਾਂ ਵਿਚ ਉਸ ਦੇ ਪਿਤਾ ਪ੍ਰੋਫੈਸਰ ਪਿਆਰਾ ਸਿੰਘ ਗਿੱਲ, ਇਸ ਕਾਲਜ ਵਿਚ ਪੰਜਾਬੀ ਦੇ

ਅਧਿਆਪਕ ਸਨ। ਉਨ੍ਹਾਂ ਦੀ ਇੱਛਾ ਸੀ ਕਿ ਰਵੀ ਐਮ. ਬੀ. ਬੀ. ਐਸ. ਕਰਕੇ ਡਾਕਟਰ ਬਣੇ। ਪਰ ਰਵੀ ਨੂੰ ਮੈਡੀਕਲ ਸਾਇੰਸ ਦੇ ਇਨ੍ਹਾਂ ਵਿਸ਼ਿਆਂ ਵਿਚ ਕੋਈ ਦਿਲਚਸਪੀ ਨਹੀਂ ਸੀ। ਐਫ. ਐਸ. ਸੀ. 'ਚੋਂ ਦੋ ਕੁ ਵਾਰ ਫੇਲ੍ਹ ਹੋ ਕੇ, 1955 ਵਿਚ ਉਸ ਨੇ ਜਲੰਧਰ ਦੇ ਦੋਆਬਾ ਖਾਲਸਾ ਹਾਈ ਸਕੂਲ ਵਿਚ ਜੇ. ਬੀ. ਟੀ. (ਜੂਨੀਅਰ ਬੇਸਿਕ ਟੀਚਰਜ਼ ਟ੍ਰੇਨਿੰਗ) ਵਿਚ ਦਾਖ਼ਲਾ ਲੈ ਲਿਆ। 14 ਮਈ, 1956 ਨੂੰ, ਜੇ. ਬੀ. ਟੀ. ਪਾਸ ਕਰਨ ਉਪਰੰਤ, ਉਹ ਆਪਣੇ ਜੱਦੀ ਪਿੰਡ ਜਗਤਪੁਰ ਦੇ ਸਕੂਲ ਵਿਚ ਅਧਿਆਪਕ ਲੱਗ ਗਿਆ। ਅਗਲੇ 8 ਕੁ ਸਾਲਾਂ ਵਿਚ ਏਥੇ ਪੜ੍ਹਾਉਂਦਿਆਂ ਹੀ ਉਸ ਨੇ ਗਿਆਨੀ, ਬੀ. ਏ., ਐਮ. ਏ. ਅਤੇ ਬੀ. ਟੀ. ਦੀਆਂ ਪ੍ਰੀਖਿਆਵਾਂ ਪਾਸ ਕੀਤੀਆਂ। ਇਸ ਉਪਰੰਤ 6 ਕੁ ਮਹੀਨੇ ਜਲੰਧਰ ਦੇ ਗੌਰਮੈਂਟ ਮਾਡਲ ਹਾਇਰ ਸੈਕੰਡਰੀ ਸਕੂਲ ਵਿਚ ਅਤੇ ਦੋ ਕੁ ਸਾਲ ਤਲਵਣ, ਜ਼ਿਲ੍ਹਾ ਜਲੰਧਰ ਦੇ ਗੌਰਮੈਂਟ ਹਾਇਰ ਸੈਕੰਡਰੀ ਸਕੂਲ ਵਿਚ ਉਸ ਨੇ ਅੰਗਰੇਜ਼ੀ ਅਤੇ ਪੰਜਾਬੀ ਦਾ ਅਧਿਆਪਨ ਕੀਤਾ।

ਇਸ ਤਰ੍ਹਾਂ ਰਵਿੰਦਰ ਰਵੀ ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਲਗਭਗ ਦਸ ਸਾਲ ਅਧਿਆਪਨ ਉਪਰੰਤ ਜਨਵਰੀ 1967 ਵਿਚ ਕੀਨੀਆਂ ਚਲਾ ਗਿਆ। ਅਗਲੇ ਅੱਠ ਸਾਲ ਕੀਨੀਆਂ ਵਿਚ ਅਧਿਆਪਨ ਦੇ ਦੌਰਾਨ ਉਸ ਨੇ ਯੂਰਪ, ਉੱਤਰੀ ਅਮਰੀਕਾ, ਅਫ਼ਰੀਕਾ ਤੇ ਏਸ਼ੀਆ ਦੇ ਕਈ ਦੇਸ਼ਾਂ ਦਾ ਵਿਸ਼ਾਲ ਦੇਸ਼ਾਟਨ ਕੀਤਾ।

1974 ਦੇ ਅੰਤ ਵਿਚ ਉਹ ਮੱਧ ਪੂਰਬ, ਯੂਰਪ ਤੇ ਇੰਗਲੈਂਡ ਦੀ ਗਰਦੌਰੀ ਕਰਦਾ, ਪੱਕੇ ਤੌਰ 'ਤੇ ਕੈਨੇਡਾ ਆ ਗਿਆ। ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ (ਬੀ. ਸੀ.) ਪ੍ਰਾਂਤ ਦੇ ਵਿੱਦਿਅਕ ਮੰਤਰਾਲੇ ਤੋਂ ਉਸ ਨੇ 1975 ਵਿਚ ਪ੍ਰੋਫੈਸ਼ਨਲ ਟੀਚਿੰਗ ਸਰਟੀਫਿਕੇਟ ਪ੍ਰਾਪਤ ਕੀਤਾ ਤੇ ਬੀ. ਸੀ. ਕਾਲਜ ਆਫ ਟੀਚਰਜ਼ ਦਾ ਮੈਂਬਰ ਬਣ ਗਿਆ। ਬਾਅਦ ਵਿਚ ਉਸ ਨੇ ਸ਼ਿਕਾਰ ਖੇਡਣ (Hunting) ਦਾ ਡਿਪਲੋਮਾ ਵੀ ਪ੍ਰਾਪਤ ਕੀਤਾ।

ਏਥੇ ਸੈਕੰਡਰੀ ਸਕੂਲ ਵਿਚ ਅੰਗੇਰਜ਼ੀ ਤੇ ਸਮਾਜ-ਸ਼ਾਸਤਰ ਵਿਭਾਗ ਦੇ ਮੁਖੀ ਦੇ ਤੌਰ 'ਤੇ ਗਿਆਰਾਂ ਕੁ ਸਾਲ ਅੰਗਰੇਜ਼ੀ ਭਾਸ਼ਾ, ਅੰਗਰੇਜ਼ੀ ਸਾਹਿਤ, ਪੱਤਰਕਾਰੀ ਤੇ ਸਾਹਿਤ-ਰਚਨਾ ਪੜ੍ਹਾਉਣ ਉਪਰੰਤ ਡਿਸਟ੍ਰਿਕਟ ਰੀਸੋਰਸ ਸੈਂਟਰ ਦਾ ਕੋਆਰਡੀਨੇਟਰ ਬਣ ਕੇ ਉਹ ਖੋਜ-ਵਿੱਦਿਆ ਪੜ੍ਹਾਉਂਦਾ ਰਿਹਾ। ਸਤੰਬਰ, 1991 ਤੋਂ 30 ਜੂਨ, 2003 ਤਕ, ਉਸ ਨੇ ਨਿਸਗਾ ਟੀਚਰਜ਼ ਯੂਨੀਅਨ ਦੇ ਕੁਲਵਕਤੀ ਪ੍ਰਧਾਨ ਦੇ ਤੌਰ 'ਤੇ ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ ਪ੍ਰਾਂਤ ਵਿਚ ਅਧਿਆਪਕ ਰਾਜਨੀਤੀ ਅਤੇ ਟ੍ਰੇਡ ਯੂਨੀਅਨ ਮੂਵਮੈਂਟ ਵਿਚ ਸਰਗਰਮ ਹਿੱਸਾ ਲਿਆ ਤੇ ਆਪਣਾ ਯੋਗਦਾਨ ਪਾਇਆ। 1 ਜਲਾਈ, 2003 ਤੋਂ ਉਹ ਅਧਿਆਪਨ ਦੇ ਇਸ ਕਿੱਤੇ ਤੋਂ ਪੂਰਨ ਤੌਰ 'ਤੇ ਸੇਵਾ-ਮੁਕਤ ਹੋ ਕੇ ਕੁਲਵਕਤੀ ਲੇਖਕ ਬਣ ਗਿਆ।

ਰਵੀ ਸਭ ਤੋਂ ਪਹਿਲਾ ਪਰਵਾਸੀ ਲੇਖਕ ਹੈ, ਜਿਸ ਨੂੰ ਭਾਸ਼ਾ ਵਿਭਾਗ ਪੰਜਾਬ ਤੇ ਪੰਜਾਬ ਆਰਟਸ ਕੌਂਸਲ ਨੇ, 1980 ਵਿਚ ਸ਼੍ਰੋਮਣੀ ਸਾਹਿਤਕਾਰ ਦੇ



ਪੁਰਸਕਾਰਾਂ ਨਾਲ ਸਨਮਾਨਿਆ। ਉਸਦੇ ਨਾਟਕ "ਅੱਧੀ ਰਾਤ ਦੁਪਹਿਰ" (1983) ਨੂੰ ਭਾਸ਼ਾ ਵਿਭਾਗ ਪੰਜਾਬ ਨੇ 'ਈਸ਼ਵਰ ਚੰਦਰ ਨੰਦਾ ਪੁਰਸਕਾਰ' ਨਾਲ ਸਨਮਾਨਤ ਕੀਤਾ। 1992 ਵਿਚ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਨੇ ਕਰਤਾਰ ਸਿੰਘ ਧਾਲੀਵਾਲ ਪੁਰਸਕਾਰ ਨਾਲ, 1993 ਵਿਚ ਏਸ਼ੀਅਨ ਰਾਈਟਰਜ਼ ਐਸੋਸੀਏਸ਼ਨ (ਡੈਨਮਾਰਕ) ਨੇ ਬਾਬਾ ਬੁੱਲ੍ਹੇ ਸ਼ਾਹ ਪੁਰਸਕਾਰ ਨਾਲ ਤੇ 1994 ਵਿਚ ਪੰਜਾਬੀ ਸਾਹਿਤ ਸਭਾ ਕੈਲੇਫੋਰਨੀਆ (ਅਮਰੀਕਾ) ਨੇ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ ਨਾਲ ਸਨਮਾਨਿਆ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ 2000 ਵਿਚ ਪ੍ਰੋ. ਪੂਰਨ ਸਿੰਘ ਦਹਿਸਦੀ (ਮਿਲੇਨੀਅਮ) ਪੁਰਸਕਾਰ ਨਾਲ ਅਤੇ 2001 ਵਿਚ ਮਹਾਰਾਜਾ ਰਣਜੀਤ ਸਿੰਘ ਪੁਰਸਕਾਰ ਨਾਲ ਸਨਮਾਨਤ ਕੀਤਾ। ਜੂਨ, 2003 ਵਿਚ ਨਿਸਗਾ ਸਕੂਲ-ਜ਼ਿਲ੍ਹੇ ਦੇ ਸਕੂਲ ਬੋਰਡ ਨੇ ਅਤੇ ਜਨਵਰੀ, 2004 ਵਿਚ ਨਿਸਗਾ ਟੀਚਰਜ਼ ਯੂਨੀਅਨ ਨੇ ਉਸ ਦਾ ਵਿਸ਼ੇਸ਼ ਅਭਿਨੰਦਨ ਕੀਤਾ। 22 ਅਗਸਤ, 2004 ਨੂੰ ਵਿਸ਼ਵ ਪੰਜਾਬੀ ਸਾਹਿਤ ਅਕਾਡਮੀ, ਕੈਲੇਫੋਰਨੀਆਂ ਯੂ. ਐਸ. ਏ. ਨੇ ਤੇ 2005 ਵਿਚ ਇੰਡੋ ਕਨੇਡੀਅਨ ਕਲਚਰਲ ਐਸੋਸੀਏਸ਼ਨ (ਕੈਨੇਡਾ) ਨੇ ਰਵੀ ਨੂੰ ਸਮੁੱਚੀ ਸਾਹਿਤਿਕ ਦੇਣ ਲਈ ਸਨਮਾਨਿਆ।

22 ਜਨਵਰੀ, 2006 ਨੂੰ ਲਾਹੌਰ ਪਾਕਿਸਤਾਨ ਵਿਚ, ਰਵਿੰਦਰ ਰਵੀ ਨੂੰ "ਅਦਾਰਾ ਪੰਜਾਬੀ ਜ਼ਬਾਨ ਤੇ ਸਕਾਫ਼ਤ" ਨੇ "ਜੀਵਨ-ਕਾਲ-ਪ੍ਰਾਪਤੀ-ਪੁਰਸਕਾਰ" ਨਾਲ, "ਵਰਲਡ ਇਨਸਟੀਚਿਊਟ ਆਫ਼ ਪੰਜਾਬੀ ਲਿਟਰੇਚਰ ਐਂਡ ਹੈਰੀਟੇਜ" ਨੇ "ਤਮਗ਼ਾ-ਏ-ਹੁਸਨ-ਏ-ਕਾਰਕਰਦਗੀ" ਨਾਲ, "ਐਸੋਸੀਏਸ਼ਨ ਆਫ਼ ਰਾਈਟਰਜ਼ ਐਂਡ ਆਰਟਿਸਟਸ" ਨੇ "ਗੋਲਡ ਮੈਡਲ" ਨਾਲ ਅਤੇ ਲਾਹੌਰ ਦੇ ਪੰਜਾਬੀ ਪੱਤਰਕਾਰਾਂ ਦੀ ਸੰਸਥਾ ਨੇ "ਸ਼ਾਲ" ਨਾਲ ਅਭਿਨੰਦਤ ਕੀਤਾ। ਇਸੇ ਸਾਲ ਭਾਰਤ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ:) ਤੇ ਪੰਜਾਬੀ ਲੇਖਕ ਸਭਾ, ਜਗਤਪੁਰ (ਰਜਿ:) ਨੇ ਵੀ ਉਸ ਦਾ ਉਚੇਚਾ ਸਨਮਾਨ ਕੀਤਾ। ਸਾਲ 2006 ਵਿਚ ਹੀ ਖਾਲਸਾ ਦੀਵਾਨ ਸੋਸਾਇਟੀ, ਵੈਨਕੂਵਰ (ਕੈਨੇਡਾ) ਨੇ ਆਪਣੇ ਸੌ ਸਾਲਾ ਯਾਦਗਾਰੀ ਦਿਵਸ ਦੇ ਸਮਾਗਮ ਸਮੇਂ ਰਵੀ ਨੂੰ ਉਸਦੀਆਂ ਸਮੁੱਚੀਆਂ ਸਾਹਿਤਿਕ ਪ੍ਰਾਪਤੀਆਂ ਲਈ "ਵਿਲੱਖਣ-ਪ੍ਰਾਪਤੀ-ਪੁਰਸਕਾਰ" ਨਾਲ ਸਨਮਾਨਤ ਕੀਤਾ। 2007 ਵਿਚ ਵੀ ਉਸਨੂੰ ਪੰਜਾਬੀ ਅਕਾਦਮੀ, ਲਿਸਟਰ (ਇੰਗਲੈਂਡ), ਸਿਪਸਾ ਤੇ ਅਦਾਰਾ ਵੀਯਨਜ਼ ਆਫ਼ ਪੰਜਾਬ ਟੀ.ਵੀ., ਟਰਾਂਟੋ, ਕੈਨੇਡਾ ਨੇ ਸਨਮਾਨਤ ਕੀਤਾ। 2008 ਵਿਚ ਕੈਨੇਡਾ ਦੇ 'ਪਰਵਾਸੀ ਮੀਡੀਆ ਗਰੁੱਪ' ਨੇ ਉਸ ਨੂੰ "ਸਰਬ-ਸ੍ਰੇਸ਼ਟ ਸਾਹਿਤਕਾਰ ਪੁਰਸਕਾਰ" ਭੇਟ ਕੀਤਾ। 2011 ਵਿਚ ਜੇ ਪੰਜਾਬੀ ਨਾਟਕ ਅਕਾਦਮੀ (ਲੁਧਿਆਣਾ, ਭਾਰਤ) ਨੇ ਰਵਿੰਦਰ ਰਵੀ ਨੂੰ "ਨਾਟ ਸ਼੍ਰੋਮਣੀ" ਪੁਰਸਕਾਰ ਨਾਲ ਸਨਮਾਨਣ ਦੀ ਘੋਸ਼ਨਾ ਕੀਤੀ ਤਾਂ "ਯੂਨੀਵਰਸਿਟੀ ਆਫ਼ ਬ੍ਰਿਟਿਸ਼ ਕੋਲੰਬੀਆ (UBC)", ਵੈਨਕੂਵਰ, ਕੈਨੇਡਾ ਅਤੇ "ਕੇਂਦਰੀ ਪੰਜਾਬੀ

ਲੇਖਕ ਸਭਾ (ਉੱਤਰੀ ਅਮਰੀਕਾ) ਸਰੀ, ਕੈਨੇਡਾ" ਨੇ ਉਸ ਨੂੰ "ਜੀਵਨ-ਕਾਲ ਪ੍ਰਾਪਤੀ" ਪੁਰਸਕਾਰਾਂ ਨਾਲ ਸਨਮਾਨਿਆ। ਸਾਲ 2012 ਵਿਚ "ਅਰਪਨ ਲਿਖਾਰੀ ਸਭਾ", ਕੈਲਗਰੀ (ਅਲਬਰਟਾ, ਕੈਨੇਡਾ) ਨੇ ਰਵੀ ਨੂੰ "ਇਕਬਾਲ ਅਰਪਨ ਯਾਦਗਾਰੀ ਜੀਵਨ-ਕਾਲ ਪ੍ਰਾਪਤੀ ਪੁਰਸਕਾਰ" ਨਾਲ ਅਭਿਨੰਦਤ ਕੀਤਾ। 2013 ਵਿਚ "ਪੰਜਾਬੀ ਆਰਸੀ ਰਾਈਟਰਜ਼ ਕਲੱਬ (ਕੈਨੇਡਾ)" ਨੇ ਉਸ ਨੂੰ 'ਜੀਵਨ-ਕਾਲ ਪ੍ਰਾਪਤੀ ਪੁਰਸਕਾਰ' ਦਿੱਤਾ।

ਉਹ ਇਆਪਾ ਦਾ ਮੋਢੀ ਪ੍ਰਧਾਨ ਤੇ ਅੰਤਰ-ਰਾਸ਼ਟਰੀ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ ਦਾ ਸੰਚਾਲਕ ਹੈ। ਰਵਿੰਦਰ ਰਵੀ ਪਾਕਿਸਤਾਨ ਤੋਂ ਬਾਹਰ ਵੱਸਦਾ ਪਹਿਲਾ ਗ਼ੈਰ-ਪਾਕਿਤਸਾਨੀ ਲੇਖਕ ਹੈ—ਜਿਸਦੀਆਂ ਪੁਸਤਕਾਂ ਕਾਇਦੇ ਆਜ਼ਮ ਯੂਨੀਵਰਸਿਟੀ, ਇਸਲਾਮਾਬਾਦ ਵਿਚ ਐਮ. ਏ. (ਪੰਜਾਬੀ) ਦੇ ਕੋਰਸ ਵਿਚ ਲੱਗੀਆਂ ਰਹੀਆਂ ਹਨ। ਪਾਕਿਸਤਾਨ ਵਿਚ ਉਸ ਦੇ ਕਾਵਿ-ਨਾਟਕਾਂ ਉੱਤੇ ਪੀ.ਐੱਚ.ਡੀ. ਪੱਧਰ ਦਾ ਖੋਜ-ਕਾਰਜ ਵੀ ਹੋ ਚੁੱਕਾ ਹੈ। ਪੰਜਾਬੀ ਡਰਾਮੇ ਉੱਤੇ ਆਪਣਾ ਇਹ ਖੋਜ-ਕਾਰਜ, ਡਾ. ਨਿਗਹਤ ਖ਼ੁਰਸ਼ੀਦ ਨਾਰੂ ਨੇ, 2009 ਵਿਚ, ਪੰਜਾਬ ਯੂਨੀਵਰਸਿਟੀ, ਲਾਹੌਰ, ਨੂੰ ਪ੍ਰਸਤੁਤ ਕੀਤਾ।

ਡਾ. ਰਵਿੰਦਰ ਕੌਰ ਬੇਦੀ ਨੇ "ਰਵਿੰਦਰ ਰਵੀ ਦੇ ਕਾਵਿ-ਨਾਟਕਾਂ ਦਾ ਥੀਮ-ਵਿਗਿਆਨਕ ਅਧਿਐਨ", ਵਿਸ਼ੇ ਉੱਤੇ, ਆਪਣਾ ਖੋਜ-ਕਾਰਜ, 2008 ਵਿਚ, ਦਿੱਲੀ ਯੂਨੀਵਰਸਿਟੀ (ਭਾਰਤ) ਨੂੰ ਪ੍ਰਸਤੁਤ ਕਰਕੇ, ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ, ਜੋ ਪੁਸਤਕ ਰੂਪ ਵਿਚ 2014 ਵਿਚ ਛਪੀ। ਡਾ. ਕਿਰਨਦੀਪ ਕੌਰ ਨੇ "ਰਵਿੰਦਰ ਰਵੀ ਦਾ ਰਚਨਾ-ਸੰਸਾਰ : ਸੰਵੇਦਨਾ ਤੇ ਸੁਹਜ-ਸੰਚਾਰ", ਵਿਸ਼ੇ ਉੱਤੇ ਆਪਣਾ ਖੋਜ-ਕਾਰਜ, 2013 ਵਿਚ ਸੰਪੂਰਨ ਕਰਕੇ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਜਾਬ, ਭਾਰਤ ਤੋਂ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ। ਉਸ ਦਾ ਇਹ ਖੋਜ-ਕਾਰਜ ਪੁਸਤਕ-ਰੂਪ ਵਿਚ ਵੀ ਛਪ ਚੁੱਕਾ ਹੈ।

ਪੰਜਾਬੀ ਕਾਵਿ-ਨਾਟਕ ਦੇ ਖੇਤਰ ਵਿਚ ਰਵਿੰਦਰ ਰਵੀ ਨੇ ਇਕ ਨਵਾਂ ਤੇ ਵਿਲੱਖਣ ਇਤਿਹਾਸ ਸਿਰਜਿਆ ਹੈ। ਉਸ ਨੇ ਹੁਣ ਤਕ, 16 ਕਾਵਿ-ਨਾਟਕ ਲਿਖੇ ਹਨ ਅਤੇ 16 ਦੇ 16 ਹੀ 1976 ਤੋਂ 2018 ਤਕ ਦੇ 42 ਸਾਲਾਂ ਵਿਚ ਭਾਰਤ ਦੇ ਨਾਮਵਰ ਰੰਗਕਰਮੀਆਂ ਵੱਲੋਂ ਖੇਡੇ ਜਾ ਚੁੱਕੇ ਹਨ।

2015 ਵਿਚ CIPSA (Canadian International Punjabi Sahit Academy - Brampton, ONT, Canada) ਨੇ ਰਵਿੰਦਰ ਰਵੀ ਨੂੰ "ਬਲਵੰਤ ਗਾਰਗੀ ਮੈਮੋਰੀਅਲ ਇੰਟਰਨੈਸ਼ਨਲ ਅਵਾਰਡ ਆਫ਼ ਡਿਸਟਿੰਕਸ਼ਨ" ਨਾਲ ਸਨਮਾਨਤ ਕੀਤਾ। ਇਹ ਪੁਰਸਕਾਰ ਉਸ ਨੂੰ ਕਾਵਿ-ਨਾਟਕ ਅਤੇ ਥੀਏਟਰ ਦੇ ਖੇਤਰ ਵਿਚ ਪਾਏ ਇਤਿਹਾਸਕ ਯੋਗਦਾਨ ਲਈ ਦਿੱਤਾ ਗਿਆ।



# ਆਰੰਭਕ ਸ਼ਬਦ : 'ਪਾਰ ਗਾਥਾ'



# ਆਰੰਭਕ ਸ਼ਬਦ : 'ਪਾਰ ਗਾਥਾ'



ਆਯੂ ਦੇ 83ਵੇਂ ਅਤੇ ਰਚਨਾ-ਕਾਲ ਦੇ 65ਵੇਂ ਵਰ੍ਹੇ ਵਿੱਚ, 'ਪਾਰ ਗਾਥਾ' ਮੇਰਾ 24ਵਾਂ ਕਾਵਿ-ਸੰਗ੍ਰਹਿ ਹੈ। ਮੇਰੇ ਜੀਵਨ ਅਤੇ ਸਾਹਿਤ-ਰਚਨਾ ਦਾ ਮਾਰਗ, ਹਰ ਪੜਾ ਉੱਤੇ, ਬੜਾ ਦਿਲਚਸਪ ਅਤੇ ਚੁਣੌਤੀਆਂ ਭਰਪੂਰ ਰਿਹਾ ਹੈ। ਤੇਜ਼ੀ ਨਾਲ ਅੱਗੇ ਵਧ ਰਹੀ ਜੀਵਨ ਦੀ ਵਿਕਾਸ-ਪ੍ਰਕਿਰਿਆ ਦੇ ਨਾਲ ਨਾਲ ਯਥਾਰਥ ਦੇ ਅਨੇਕਾਂ ਨਵੇਂ ਪਹਿਲੂ ਸਦਾ ਹੀ ਉਜਾਗਰ ਹੁੰਦੇ ਰਹਿੰਦੇ ਹਨ। ਅਸੀਂ ਬਹੁਤ ਕੁਝ ਜਾਣਿਆਂ ਪਹਿਚਾਣਿਆ ਭੋਗਦੇ ਹੋਏ ਵੀ ਸਦਾ ਹੀ ਨਵੀਆਂ ਤਬਦੀਲੀਆਂ ਦੇ ਸਨਮੁੱਖ ਰਹਿੰਦੇ ਹਾਂ।

ਇਕ ਹੱਸਾਸ ਅਤੇ ਚਿੰਤਨਸ਼ੀਲ ਵਿਅਕਤੀ ਲਈ ਘਟਨਾਵਾਂ, ਸਥਿਤੀਆਂ ਤੇ ਮੁੱਲਾਂ ਦੇ ਟਕਰਾਓ ਵਿੱਚੋਂ, ਆਪਣਾ ਸਹੀ ਮਾਰਗ ਬਨਾਉਣ ਦੀ ਪ੍ਰਕਿਰਿਆ, ਜਿੰਨੀ ਬਿਖਮ ਹੈ, ਓਨੀ ਹੀ ਦਿਲਚਸਪ ਵੀ। ਮੇਰੀ ਕਾਵਿ-ਰਚਨਾ ਦੇ ਸਫਰ ਉੱਤੇ ਵੀ ਇਹ ਹੀ ਨਿਯਮ ਲਾਗੂ ਹੁੰਦਾ ਹੈ। ਨਿੱਤ ਨਵੇਂ ਪ੍ਰਯੋਗ ਸਾਡੇ ਦ੍ਰਿਸ਼, ਦ੍ਰਿਸ਼ਟੀ ਤੇ ਦਰਸ਼ਨ ਲਈ ਨਵੇਂ ਨਵੇਂ ਸਮੀਕਰਨ ਪ੍ਰਸਤੁਤ ਕਰਦੇ ਰਹਿੰਦੇ ਹਨ। ਸਦ-ਵਿਕਸਤ ਹੋ ਰਹੇ ਯਥਾਰਥ ਦੀਆਂ ਰਹੱਸਮਈ ਭੁੱਲ ਭੁਲੱਈਆਂ ਵਿੱਚੋਂ ਆਪਣਾ ਮਾਰਗ ਆਪ ਬਨਾਉਣ ਦੀ ਧੁਨ ਮੇਰੇ ਜੀਵਨ ਅਤੇ ਕਾਵਿ ਦਾ ਪ੍ਰਮੁੱਖ ਪਛਾਣ-ਚਿੰਨ੍ਹ ਹੈ :

ਰਾਤ ਪਵੇ ਜਾਂ ਦਿਨ ਚੜ੍ਹੇ,
ਅਸੀਂ ਤਾਂ ਤੁਰਦੇ ਰਹਿਣਾ।
ਆਪਣਾ ਰਸਤਾ ਆਪ ਚੁਣਾਂਗੇ,
ਵਹਿਣਾਂ ਵਿੱਚ ਨਹੀਂ ਵਹਿਣਾ।

ਆਪੇ ਪ੍ਰਸ਼ਨ ਤੇ ਉੱਤਰ ਆਪੇ,
ਆਤਮ-ਦਰਸ਼ਨ ਦਾ ਪ੍ਰਕਾਸ਼।
ਤਨ ਦੀ ਊਰਜਾ ਦੇ ਵਿੱਚ ਬੱਝਿਆ,
ਤਨ ਦਾ ਹੀ ਵਿਨਾਸ਼।
ਮਨ ਪਰ ਪੀੜ੍ਹੀਓ ਪੀੜ੍ਹੀ ਤੁਰਦਾ,
ਸੂਰਜ ਬਣ ਬਣ ਬਹਿਣਾ।

(ਸੂਰਜ ਦਾ ਸਫ਼ਰ)

ਜੀਵਨ, ਯਥਾਰਥ ਅਤੇ ਕਾਵਿ ਦੇ ਮਾਰਗ ਪ੍ਰੈਗਮੈਟਿਵ (Pragmative) ਹਨ। ਇਹ ਸਦਾ ਹੀ ਬਣਦੇ ਜਾਂ ਉੱਸਰਦੇ ਰਹਿਣ ਦੀ ਪ੍ਰਕਿਰਿਆ ਵਿੱਚੋਂ ਲਗਾਤਾਰ ਗੁਜ਼ਰਦੇ ਰਹਿੰਦੇ ਹਨ। ਦੂਜੇ ਸ਼ਬਦਾਂ ਵਿੱਚ ਯਥਾਰਥ ਸਦਾ ਹੀ ਨਵੀਨੀਕਰਨ ਦੇ ਮਾਰਗ ਉੱਤੇ ਪਿਆ ਰਹਿੰਦਾ ਹੈ (Reality is always in the making)। ਇਸੇ ਲਈ ਇਸ ਦੀ ਵਿਕਾਸਸ਼ੀਲ ਤਰਲ ਸਥਿਤੀ ਨੂੰ ਪੂਰਨ ਰੂਪ ਵਿੱਚ ਪਕੜਨਾ ਸਦਾ ਹੀ ਇਕ ਚੁਣੌਤੀ ਰਿਹਾ ਹੈ :

ਜ਼ਿੰਦਗੀ,
ਇਕ ਅਧੂਰੀ ਤਸਵੀਰ ਹੈ ...
... ...
ਹਰ ਨਵੀਂ ਪੀੜ੍ਹੀ,
ਇਸ ਵਿੱਚ ਆਪਣੇ ਰੰਗ ਭਰਦੀ,
ਇਸ ਨੂੰ ਸੁਆਰਦੀ, ਵਿਗਾੜਦੀ,
ਵਿਸਥਾਰਦੀ ਹੈ !!!
ਆਪਣੇ ਸ਼ੀਸ਼ੇ ਵਿੱਚ,
ਆਪਣੇ ਆਪ ਨੂੰ ਨਿਹਾਰਦੀ ਹੈ !!!

ਪਰ ਜ਼ਿੰਦਗੀ,
ਪਕੜੀ ਨਹੀਂ ਜਾਂਦੀ।
ਇਹ ਪੀੜ੍ਹੀਆਂ ਦੀ ਪਾਰ ਗਾਥਾ ਹੈ !!!

(ਪਾਰ ਗਾਥਾ)

ਨਵੇਂ ਨਵੇਂ ਦਰਸ਼ਨ ਚੇਤਨਾ ਨੂੰ, ਨਿਸਦਿਨ, ਵੰਗਾਰਦੇ ਰਹਿੰਦੇ ਹਨ :

ਮੁਰਦਾ ਭੂਤ, ਅਜੰਮਿਆ ਭਵਿੱਖ ਹੈ,
ਅਸੀਂ ਤਾਂ 'ਹੁਣ' ਵਿੱਚ ਰਹਿਣਾ।



ਦਿਨ ਤੇ ਰਾਤ ਨੇ ਖੇਡ ਓਸਦੀ,
ਸੂਰਜ ਦਾ ਕਯਾ ਕਹਿਣਾ !!!

ਸੂਰਜ, ਭੂਤ, ਭਵਿੱਖ ਨਾ ਬਣਦਾ,
'ਹੁਣ' ਵਿੱਚ ਜਿਊਂਦਾ, 'ਹੁਣ' ਨੂੰ ਜਣਦਾ।
'ਸਦ ਹੁਣ' ਉਸਦਾ ਗਹਿਣਾ।

ਕੱਲ੍ਹ, ਭਲਕ ਨਾ ਲੱਗਦੇ ਚੰਗੇ।
'ਹੁਣ' ਦੀ ਇੱਛਾ 'ਹੁਣ' ਹੀ ਮੰਗੇ।
'ਹੁਣ' ਹੀ ਸੁਣਨਾ, 'ਹੁਣ' ਹੀ ਕਹਿਣਾ।

(ਹੁਣਵਾਦ)

**'ਹੁਣਵਾਦ' ਵਰਗੇ ਨਵੇਂ ਨਵੇਂ ਦਰਸ਼ਨ, ਚਿੰਤਕਾਂ ਅਤੇ ਸਿਰਜਕਾਂ ਲਈ ਸਦਾ ਹੀ ਵੰਗਾਰ ਬਣਦੇ ਰਹਿੰਦੇ ਅਤੇ ਜੀਵਨ ਤੇ ਸਾਹਿਤ ਦੀ ਕਿਰਿਆ ਨੂੰ ਅੱਗੇ ਤੋਂ ਅੱਗੇ ਤੋਰੀ ਰੱਖਦੇ ਹਨ।

ਆਸ ਕਰਦਾ ਹਾਂ ਕਿ ਮੇਰਾ ਇਹ ਕਾਵਿ-ਸੰਗ੍ਰਹਿ ਪਾਠਕਾਂ ਨੂੰ ਅੱਗੇ ਤੋਂ ਅੱਗੇ ਤੁਰਨ ਦੀ ਪ੍ਰੇਰਣਾ ਦਿੰਦਾ ਰਹੇਗਾ।

**ਰਵਿੰਦਰ ਰਵੀ**

** ਹੁਣਵਾਦ : ਹੁਣ ਦਾ ਫਲਸਫਾ/ਦਰਸ਼ਨ, Now+ism=Nowism

## ਪਾਰ ਗਾਥਾ

ਜ਼ਿੰਦਗੀ,
ਇਕ ਅਧੂਰੀ ਤਸਵੀਰ ਹੈ ...,
ਜੁ ਹਰ ਨਵੀਂ ਪੀੜ੍ਹੀ ਨੂੰ,
ਮੁਕੰਮਲ ਕਰਨ ਲਈ,
ਫੜਾ ਦਿੱਤੀ ਜਾਂਦੀ ਹੈ !!!

ਹਰ ਨਵੀਂ ਪੀੜ੍ਹੀ,
ਇਸ ਵਿੱਚ ਆਪਣੇ ਰੰਗ ਭਰਦੀ,
ਇਸ ਨੂੰ ਸੁਆਰਦੀ, ਵਿਗਾੜਦੀ,
ਵਿਸਥਾਰਦੀ ਹੈ!!!
ਆਪਣੇ ਆਪ ਨੂੰ ਨਿਹਾਰਦੀ ਹੈ!!!

ਪਰ ਜ਼ਿੰਦਗੀ,
ਪਕੜੀ ਨਹੀਂ ਜਾਂਦੀ!
ਇਹ ਪੀੜ੍ਹੀਆਂ ਦੀ ਪਾਰ ਗਾਥਾ ਹੈ!!!

## *ਹੁਣਵਾਦ

ਮੁਰਦਾ ਭੂਤ, ਅਜੰਮਿਆਂ ਭਵਿੱਖ ਹੈ,
ਅਸੀਂ ਤਾਂ 'ਹੁਣ' ਵਿੱਚ ਰਹਿਣਾ।
ਦਿਨ ਤੇ ਰਾਤ ਨੇ ਖੇਡ ਓਸਦੀ,
ਸੂਰਜ ਦਾ ਕਯਾ ਕਹਿਣਾ!!!

ਰਾਤਾਂ ਲੰਘਣ, ਆਉਣ ਸਵੇਰੇ,
ਆਦ ਕਾਲ ਤੋਂ, ਕਾਲ ਦੇ ਗੇੜੇ।
'ਹੁਣ-ਇਤਿਹਾਸ' ਨੇ ਚਲਦੇ ਰਹਿਣਾ।

ਸੂਰਜ, ਭੂਤ, ਭਵਿੱਖ ਨਾ ਬਣਦਾ,
'ਹੁਣ' ਵਿੱਚ ਜਿਊਂਦਾ, 'ਹੁਣ' ਨੂੰ ਜਣਦਾ।
'ਸਦ-ਹੁਣ' ਉਸਦਾ ਗਹਿਣਾ!

ਕੱਲ੍ਹ, ਭਲਕ ਨਾ ਲੱਗਦੇ ਚੰਗੇ।
'ਹੁਣ' ਦੀ ਇੱਛਾ 'ਹੁਣ' ਹੀ ਮੰਗੇ।
'ਹੁਣ' ਹੀ ਸੁਣਨਾ, 'ਹੁਣ' ਹੀ ਕਹਿਣਾ।

'ਹੁਣ' ਦੀਆਂ ਲਹਿਰਾਂ, ਦਰਿਆ, ਸਾਗਰ,
'ਹੁਣ' ਦਾ ਛਿਣ ਗਾਗਰ ਵਿੱਚ ਸਾਗਰ:
ਕਤਰੇ ਵਿੱਚ ਸਾਗਰ ਦਾ ਪੈਣਾ।

'ਹੁਣ' ਹੀ ਮੀਤ ਤੇ ਗੀਤ ਵੀ 'ਹੁਣ' ਹੈ।
ਆਦਿ, ਅੰਤ ਦੀ ਰੀਤ ਵੀ 'ਹੁਣ' ਹੈ।
'ਹੁਣ' ਦਾ 'ਹੁਣ' ਨਾਲ ਉੱਠਣਾ, ਬਹਿਣਾ।



'ਹੁਣ' ਵਿਚ ਇਸ਼ਕ ਤੇ 'ਹੁਣ' ਵਿਚ ਮੇਲੇ।
'ਹੁਣ' ਦਾ ਹਾਣੀ 'ਹੁਣ' ਨਾਲ ਖੇਲੇ।
'ਹੁਣ' ਹੀ ਹੈ 'ਹੁਣ', 'ਹੁਣ' ਦਾ ਰਹਿਣਾ।

'ਹੁਣ' ਦਾ ਸੰਕਟ 'ਹੁਣ' ਦਾ ਯੁੱਗ ਹੈ।
'ਹੁਣ' ਹੀ ਯੋਧਾ, 'ਹੁਣ' ਹੀ ਯੁੱਧ ਹੈ।
'ਹੁਣ' ਹੀ ਸ਼ਸਤਰ, 'ਹੁਣ' ਹੀ ਸੈਨਾ ਹੈ।

'ਹੁਣ' ਹੀ ਸ਼ਬਦ ਤੇ ਅਰਥ, ਦਿਸ਼ਾ ਹੈ।
'ਹੁਣ' ਹੀ ਧੜਕਨ, ਸੁਆਸ, ਵਿਸ਼ਾ ਹੈ।
'ਹੁਣ'-ਪੰਖਾਂ ਵਿੱਚ ਉੱਡਦੇ ਰਹਿਣਾ।

ਕੰਧ 'ਤੇ ਅਣਦਿੱਖ ਇਕ ਇਬਾਰਤ,
'ਹੁਣ' ਅਣਸੁਲਝੀ ਇਕ ਬੁਝਾਰਤ।
ਕਾਦਰ, ਕੁਦਰਤ, 'ਹੁਣ' ਵਿੱਚ ਰਹਿਣਾ!!!

'ਹੁਣ' ਦੇ ਵਾਸੀ ਯੁੱਗ, ਜਹਾਨ।
'ਹੁਣ' ਚੋਂ ਨਿਕਲੇ ਭੂਤ, ਭਵਾਨ।
'ਹੁਣ' ਦੀ ਰਾਤ 'ਚ 'ਹੁਣ' **ਟਟਹਿਣਾ।

ਵਾਦਾਂ ਦਾ ਯੁੱਗ, ਵਾਦ: ਆਬਾਦੀ।
ਅਸੀਂ ਵੀ ਬਣ ਗਏ ਹਾਂ 'ਹੁਣਵਾਦੀ'।
'ਹੁਣ' ਦ੍ਰਿਸ਼ਟੀ, ਦਰਸ਼ਨ 'ਹੁਣ' ਰਹਿਣਾ।

ਮੁਰਦਾ ਭੂਤ, ਅਜੰਮਿਆਂ ਭਵਿੱਖ ਹੈ।
ਅਸੀਂ ਤਾਂ 'ਹੁਣ' ਵਿੱਚ ਰਹਿਣਾ।
ਦਿਨ ਤੇ ਰਾਤ ਨੇ ਖੇਡ ਓਸਦੀ,
ਸੂਰਜ ਦਾ ਕਯਾ ਕਹਿਣਾ!!!

---

* ਹੁਣਵਾਦ : ਹੁਣ + ਵਾਦ = ਹੁਣਵਾਦ, Now+ism=Nowism

** ਟਟਹਿਣਾ : ਅਨ੍ਹੇਰੇ ਵਿੱਚ ਰੌਸ਼ਨੀ ਵਾਂਗ ਚਮਕਦਾ ਇਕ ਉੱਡਦਾ ਕੀੜਾ, ਜੁਗਨੂੰ, Fire Fly, Glow Worm

## *ਖਾਮੋਸ਼ ਸੂਰਜ ਦੀ ਦਾਸਤਾਨ

ਮੈਂ ਹੁਣ,
ਬੋਲਾਂ ਵਿਚ ਨਹੀਂ,
ਬਿੰਬਾਂ ਤੇ ਪ੍ਰਤੀਕਾਂ ਵਿੱਚ ਰਹਿੰਦਾ ਹਾਂ!

ਖਾਮੋਸ਼ੀ ਮੇਰੀ ਭਾਸ਼ਾ ਹੈ
ਸੈਨਤਾਂ,
ਇਸ਼ਾਰਿਆਂ ਦੇ ਨਾਲ,
ਪਰਤ ਦਰ ਪਰਤ,
ਖੁੱਲ੍ਹਦੀ ਹੈ!!!

ਮੇਰੀ ਨਦੀ,
ਮੇਰੇ 'ਚੋਂ ਹੀ ਨਿਕਲਦੀ,
ਮੇਰੇ 'ਚ ਹੀ ਡੁੱਲਦੀ ਹੈ!!!

ਸਮੁੰਦਰ ਵੀ ਮੈਂ ਹੀ ਹਾਂ
ਤੇ ਆਕਾਸ਼ ਵੀ!!!

ਸੂਰਜ ਵੀ ਏਥੇ ਕਿਤੇ ਰਹਿੰਦਾ ਹੈ,
ਆਦਿ-ਕਾਲ ਤੋਂ,
ਦ੍ਰਿਸ਼, ਦ੍ਰਿਸ਼ਟੀ ਤੇ ਦਰਸ਼ਨ ਬਣ ਰਿਹਾ,



ਮੇਰੇ ਵਾਂਗ ਹੀ,
ਖਾਮੋਸ਼ ਰਹਿੰਦਾ ਹੈ!!!

---

* ਨਾਮਵਰ ਆਧੁਨਿਕ ਗ਼ਜ਼ਲਗੋ ਅਤੇ ਸਮੀਖਿਆਕਾਰ ਜਸਪਾਲ ਘਈ ਨੇ, ਇਸ ਕਵਿਤਾ ਉੱਤੇ, ਹੇਠ ਲਿਖੀ ਟਿਪਣੀ, ਫੇਸਬੁੱਕ ਉੱਤੇ ਪੋਸਟ ਕੀਤੀ ਸੀ :-
"ਸ਼ੁਰੂ ਤੋਂ ਆਖਿਰ ਤਕ ਇੱਕੋ ਕਾਵਿਕ ਪਿੱਚ 'ਤੇ ਚੱਲਦੀ ਕਵਿਤਾ, ਜਿਸ ਨੂੰ ਅਰੂਜ਼ੀ ਭਾਸ਼ਾ ਵਿੱਚ ਤਗ਼ਜ਼ਲ ਤੇ ਪਿੰਗਲ ਵਿੱਚ ਉਤਕ੍ਰਿਸ਼ਟ ਕਾਵਿ ਆਖਿਆ ਜਾਂਦਾ ਹੈ।"

**ਜਸਪਾਲ ਘਈ**

-'ਫੇਸਬੁੱਕ' ਉੱਤੇ, 30 ਮਈ, 2019 ਨੂੰ ਪੋਸਟ ਕੀਤੀ ਟਿਪਣੀ-

## ਆਦਮ ਹੱਵਾ ਦਾ ਤਰਕ-ਸ਼ਾਸਤਰ

ਸ਼ਬਦ ਦੇ ਵਿੱਚ ਦਰਿਆ ਵੱਗਦਾ ਹੈ!
ਕਤਰੇ ਵਿੱਚ ਸਾਗਰ ਦਿੱਸਦਾ ਹੈ!

ਮੇਰੇ ਖ਼ੂਨ 'ਚ ਜੱਦੀ ਪੁਸ਼ਤੀ,
ਪੁਰਖਿਆਂ ਦੇ ਇਤਿਹਾਸ ਦੀ ਵਿਥਿਆ।
ਮੇਰੇ ਸੁਫਨੇ ਭਵਿੱਖ ਉਸਾਰਨ,
ਪੁੱਤਰ, ਪੋਤੀਆਂ ਦਾ ਨਾਂ ਲਿਖਿਆ।
ਪੀੜ੍ਹੀ-ਦਰ-ਪੀੜ੍ਹੀ ਮੇਰੇ ਵਿੱਚ,
ਮੁੱਢ ਤੋਂ ਹੀ [1]ਆਦਮ ਵੱਸਦਾ ਹੈ।

[2]ਮਾਈ ਹੱਵਾ ਹੈ: ਮਾਂ, ਧੀ, ਦੋਹਤੀ,
ਇਕ ਬੀਜ ਤੋਂ ਤੁਰੀ ਕਹਾਣੀ।
ਸੋਮੇਂ ਤੋਂ ਸਾਗਰ ਤਕ ਵੱਗਦਾ,
ਬੋਲ ਰਿਹਾ ਥਾਂ ਥਾਂ ਦਾ ਪਾਣੀ।
ਪਾਣੀ ਵਿਚ ਫਮਸਫਾ ਵੱਸੇ,
ਪਾਣੀ, ਦ੍ਰਿਸ਼, ਦ੍ਰਿਸ਼ਟੀ ਲੱਗਦਾ ਹੈ।

ਰੁੱਖ, ਰੁੱਖ ਕਰਕੇ ਤੁਰਦੀ ਰਹੀ ਹੈ,
ਵਣ ਵਿਚ ਬੀਜ ਦੀ ਇਹ ਕਹਾਣੀ।
ਸ਼ਬਦਾਂ ਵਿਚ ਅਰਥਾਂ ਦੀ ਵਿਥਿਆ,
ਵਿਕਸਤ ਹੋਈ ਗਿਆਨ-ਕਹਾਣੀ।
ਆਦਿ-ਕਾਲ ਤੋਂ ਚਿੰਤਨ ਦੇ ਵਿੱਚ,
ਇਹ ਕੈਸਾ ਦੀਪਕ ਜੱਗਦਾ ਹੈ!!!



ਵਿਕਾਸ ਵਿੱਚ ਵਿਸ਼ਵਾਸ ਬਿਠਾਇਆ,
ਕਤਰੇ ਵਿੱਚ ਅਸਮਾਨ ਵਿਖਾਇਆ।
ਤਰਕਸ਼ੀਲ ਜੋਤੀ ਅੱਖਾਂ ਵਿੱਚ,
ਅੰਦਰ, ਬਾਹਰ ਹੈ ਰੁਸ਼ਨਾਇਆਂ।
ਪਿੰਡ, ਬ੍ਰਹਮੰਡ ਦਾ ਸਗਲ ਪਾਸਾਰਾ;
ਮੇਰਾ ਹੀ ਫੈਲਾਅ ਲੱਗਦਾ ਹੈ!!!

* ਆਦਮ ਹੱਵਾ ਦਾ ਤਰਕ-ਸ਼ਾਸਤਰ : Logistics of Adam and Eve
1. ਆਦਮ : ਮਿਥਿਹਾਸ ਦਾ ਬਾਬਾ ਆਦਮ, Mythological Adam
2. ਮਾਈ ਹੱਵਾ : ਮਿਥਿਹਾਸ ਦੀ ਮਾਈ ਹੱਵਾ, Mythological Eve

## ਮੇਰਾ ਘਰ

ਖਿੜਕੀ ਨਾਲ ਸੜਕ ਹੈ ਲੱਗਦੀ,
ਸੱਜ, ਖੱਬੇ ਜਾਵੇ।
ਨਜ਼ਰਾਂ ਵਿੱਚ ਪਰਬਤ ਦੀ ਚੋਟੀ,
ਸੂਰਜ ਨਾਲ ਸੁਹਾਵੇ।

ਖਿੜਕੀ ਵਿੱਚੋਂ ਵਣ ਵੀ ਦਿਸਦਾ,
ਕੱਲੇ, ਕੱਲੇ ਰੁੱਖ ਅਨੇਕ।
ਇਕ ਇਕ ਦੇ ਵਿੱਚ ਇਕ ਇਕ ਕੁਦਰਤ,
ਬ੍ਰਹਮੰਡ-ਗੀਤ ਸੁਣਾਵੇ !

ਮੇਰੇ ਘਰ ਦੇ ਨਾਲ ਵਿਛੇ ਪਏ,
ਰੰਗ ਬਿਰੰਗੇ ਘਰ ਅਨੇਕ।
ਘਰ ਘਰ ਰਲਕੇ ਬਣੇ ਸਿੰਫਨੀ,
ਸੁਰ ਵਿੱਚ ਗੁਰ ਬਹੁ ਭਾਵੇ।

ਮੈਂ ਤੁਰਾਂ, ਤਾਂ ਘਰ ਵੀ ਮੇਰਾ,
ਨਾਲ ਮੇਰੇ ਤੁਰ ਪੈਂਦਾ-
ਆਪਿਆਂ ਦੇ ਇਸ ਸੰਘਣੇ ਵਣ ਵਿੱਚ,
ਆਪਣਾ ਆਪਾ ਭਾਵੇ।

ਸੂਰਜ ਚੜ੍ਹਦਾ, ਸੂਰਜ ਡੁੱਬਦਾ,
ਅੰਬਰ ਉੱਤੇ ਉੱਡਣ ਪੰਛੀ,
ਬੱਦਲ, ਮੀਂਹ ਤੇ ਸਤਰੰਗੀ ਵੀ,
ਮੇਰੇ ਘਰ ਵਿਚ ਸਹਿਜ ਸਮਾਵੇ !!!



ਮੇਰਾ ਘਰ ਦਰਸ਼ਨ ਤੇ ਦ੍ਰਿਸ਼ਟੀ,
ਮੇਰੇ ਰੰਗ ਵਿਚ ਸਗਲ ਸ੍ਰਿਸ਼ਟੀ !
ਰੌਸ਼ਨ ਕਾਵਿ 'ਚ ਹੋਂਦ ਮੇਰੀ ਹੀ,
ਖੁਦ ਰੋਸ਼ਨ, ਸਭ ਨੂੰ ਰੁਸ਼ਨਾਵੇ !!!

ਟੀ.ਵੀ., ਰੇਡੀਓ, ਇੰਟਰਨੈਟ ਤੇ
ਫੇਸਬੁੱਕ ਵੀ ਟੱਬਰ ਮੇਰਾ।
ਆਪਣੇ ਆਪ 'ਚ ਪ੍ਰਗਟ ਹੋਵੇ,
ਆਪੇ ਵਿੱਚ ਛੁੱਪ ਜਾਵੇ।

'ਲ਼ੁੱਕਣ-ਮੀਟੀ' ਖੇਡ ਰਹੇ ਹਾਂ,
ਤੱਥ ਤੇ ਸੱਚ ਸੰਗ ਸਾਰੇ।
ਬੇਵਿਸ਼ਵਾਸੀ ਵਿੱਚ ਗੁਆਚੇ,
ਰੰਗ ਉਨਾਭੀ, ਪੀਲੇ, ਸਾਵੇ !!!

ਗੁੰਮਣਾ ਲੱਭਣਾ, ਲੱਭਣਾ ਗੁੰਮਣਾ,
ਤੋਰ ਇਹ ਆਦਿ ਜੁਗਾਦੀ।
ਯੁੱਗ ਵੀ ਮੈਂ, ਯੁੱਗਹੀਣ ਵੀ ਮੈਂ ਹਾਂ,
ਮੇਰਾ ਘਰ ਹੀ ਮੈਨੂੰ ਭਾਵੇ !!!

## ਬ੍ਰਹਮੰਡ-ਬਾਣੀ

ਸਾਡੇ ਪੈਰੀਂ ਕੈਸਾ ਚੱਕਰ,
ਖੜ੍ਹੇ ਵੀ ਤੁਰਦੇ ਰਹਿਣਾ !

ਕੰਧਾਂ ਦੇ ਵਿੱਚ ਬੰਦ ਹੋਂਦ ਨੇ,
ਸੋਚਾਂ ਦੇ ਵਿੱਚ ਵਹਿਣਾ !

ਪਿੰਡ ਨੂੰ ਜਾਗ ਲੱਗੀ ਬ੍ਰਹਮੰਡ ਦੀ,
ਤਿੰਨ ਕਾਲਾਂ ਵਿੱਚ ਰਹਿਣਾ।

ਆਪੇ ਸਾਗਰ, ਮੰਥਨ ਆਪੇ,
ਆਪੇ ਨਸ਼ਾ, ਆਪ ਹੀ ਲੈਣਾ !

ਆਪਣੇ ਆਪ 'ਚ ਜਗਣਾ ਬੁਝਣਾ,
ਆਪਣੇ ਆਪ 'ਚ ਰਹਿਣਾ !

ਆਪਣੇ ਸ਼ਬਦ ਤੇ ਅਨੁਭਵ ਆਪਣਾ,
ਆਪਣੀ ਬਾਣੀ ਆਪ ਹੀ ਕਹਿਣਾ।

ਆਪੇ ਆਪਣਾ ਜਸ਼ਨ ਮਨਾਉਣਾ,
ਆਪਣੇ ਆਪ ਨੂੰ ਸਹਿਣਾ !!!



## ਸੂਰਜ ਦਾ ਸਫਰ

ਰਾਤ ਪਵੇ ਜਾਂ ਦਿਨ ਚੜ੍ਹੇ,
ਅਸੀਂ ਤਾਂ ਤੁਰਦੇ ਰਹਿਣਾਂ।
ਆਪਣਾ ਰਸਤਾ ਆਪ ਚੁਣਾਂਗੇ,
ਵਹਿਣਾਂ ਵਿੱਚ ਨਹੀਂ ਵਹਿਣਾਂ।

ਮਾਰਗ ਸਾਡਾ ਭੁੱਲ ਭੁੱਲਈਆਂ,
ਹਰ ਪਾਸੇ ਉਲਝੇਵਾਂ।
ਇਕ-ਰੰਗੀ ਜ਼ਿੰਦਗੀ ਬਣ ਜਾਂਦੀ,
ਥੱਕਣੋਂ ਪਹਿਲ ਅਕੇਵਾਂ।
ਸਾਡੀ ਪ੍ਰਿਜ਼ਮ 'ਚ ਕਿਰਨ ਅਜੇਹੀ,
ਸੱਤ ਰੰਗਾਂ ਵਿਚ ਰਹਿਣਾਂ।

ਆਪੇ ਪ੍ਰਸ਼ਨ ਤੇ ਉੱਤਰ ਆਪੇ,
ਆਤਮ-ਦਰਸ਼ਨ ਦਾ ਪ੍ਰਕਾਸ਼।
ਤਨ ਦੀ ਊਰਜਾ ਦੇ ਵਿੱਚ ਬੱਝਿਆ,
ਤਨ ਦਾ ਹੀ ਵਿਨਾਸ਼।
ਮਨ ਪਰ ਪੀੜ੍ਹੀਓ ਪੀੜ੍ਹੀ ਤੁਰਦਾ-
ਸੂਰਜ ਬਣ ਬਣ ਬਹਿਣਾਂ !!!

ਹਰ ਪੀੜ੍ਹੀ ਦਾ ਸੂਰਜ ਆਪਣਾ,
ਆਪਣੀ ਹੀ ਚਤੁਰਾਈ।
ਰੋਸ਼ਨੀ ਇੱਕੋ, ਅਰਥ ਅਨੇਕਾਂ,
ਦਰਸ਼ਨ ਦੀ ਵੱਡਿਆਈ।
ਦਰਸ਼ਨ ਵਿੱਚੋਂ ਦਰਸ਼ਨ ਵਿਗਸੇ,
ਸਦ ਵਿਗਸਣ ਵਿੱਚ ਰਹਿਣਾਂ।

ਆਦਿ-ਕਾਲ ਤੋਂ ਵੱਸਦੇ ਏਥੇ,
ਹਰਿਣਾਖਸ਼, ਪਰਹਿਲਾਦ।
ਗੁਰੂਆਂ ਪੀਰਾਂ ਨਾਲ ਤੁਰੇ ਰਹੇ,
ਜ਼ਾਲਮ ਤੇ ਜੱਲਾਦ।
ਜੰਮਣ ਮਰਨ ਤੇ ਨ੍ਹੇਰਾ, ਚਾਨਣ,
ਕਾਲ-ਗਤੀ ਦਾ ਗਹਿਣਾਂ।

ਇਨ੍ਹਾਂ ਵਿਰੋਧੀ ਜੁੱਟਾਂ ਵਿੱਚੋਂ,
ਰਸਤਾ ਅਸੀਂ ਬਨਾਉਣਾਂ।
ਆਪਣੀ ਧੁਨ ਵਿੱਚ ਜਿਊਣਾਂ ਜੀਵਨ,
ਦਰਸ਼ਨ, ਦਿਸ਼ਾ ਨੂੰ ਪਾਉਣਾਂ।
ਆਪਣੇ ਨੂਰ 'ਚ ਹੋਂਦ ਆਪਣੀ,
ਨਾਂ ਕੁਝ ਕਹਿਣਾਂ, ਨਾਂ ਕੁਝ ਸਹਿਣਾਂ।

ਰਾਤ ਪਵੇ ਜਾਂ ਦਿਨ ਚੜ੍ਹੇ,
ਅਸੀਂ ਤਾਂ ਤੁਰਦੇ ਰਹਿਣਾਂ।
ਆਪਣਾ ਰਸਤਾ ਆਪ ਚੁਣਾਂਗੇ,
ਵਹਿਣਾਂ ਵਿੱਚ ਨਹੀਂ ਵਹਿਣਾਂ।



## ਸੰਪੂਰਨ ਆਜ਼ਾਦ ਨਗਰ

ਸੰਪੂਰਨ ਆਜ਼ਾਦੀ ਦੀ ਤਲਾਸ਼ ਵਿੱਚ,
ਸਫਰ ਕਰਦੇ ਕਰਦੇ,
ਅਸੀਂ ਇਸ ਨਗਰ ਵਿੱਚ ਪਹੁੰਚ ਗਏ ਹਾਂ !

ਏਸ ਨਗਰ ਦਾ ਹਰ ਸ਼ਹਿਰੀ,
ਸਿਰ ਤੋਂ ਪੈਰਾਂ ਤਕ,
ਸੰਪੂਰਨ ਆਜ਼ਾਦੀ ਦੀ ਇੱਛਾ ਵਿੱਚ ਭਿੱਜਿਆ ਪਿਆ ਹੈ !!!

ਏਥੇ ਘਰ ਹਨ,
ਘਰਾਂ ਨੂੰ ਦਰਵਾਜ਼ੇ ਤੇ ਖਿੜਕੀਆਂ ਹਨ।

ਖਿੜਕੀ ਵਲ ਖਿੜਕੀ ਖੁੱਲ੍ਹਦੀ ਹੈ,
ਦਰਵਾਜ਼ੇ ਵਲ ਦਰਵਾਜ਼ਾ ਖੁੱਲ੍ਹਦਾ ਹੈ,
ਪਰ ਏਸ ਨਗਰ ਦਾ ਸ਼ਹਿਰੀ,
ਇਕ ਦੂਜੇ ਵਲ ਨਹੀਂ ਖੁੱਲ੍ਹਦਾ !

ਰਿਸ਼ਤੇ ਤਾਂ ਦੂਰ ਦੀ ਗੱਲ ਹਨ,
ਏਥੇ ਤਾਂ ਹਰ ਅਸਤਿਤਵ ਦਾ,
ਇਕੱਲਾਕਰਨ ਹੋਇਆ ਪਿਆ ਹੈ।
ਹਰ ਕੋਈ ਆਪਣੇ ਆਪ ਵਿੱਚ,
ਸਿਰ ਤੋਂ ਪੈਰਾਂ ਤਕ ਡੁੱਬਿਆ ਪਿਆ ਹੈ !!!

ਇਸ ਨਗਰ ਦੇ ਵਾਸੀ,
ਜਦ ਕਦੇ ਵਿਹਲੇ ਹੁੰਦੇ ਹਨ,
ਅਪਣੇ ਆਪ 'ਤੇ ਹੱਸ ਛੱਡਦੇ ਹਨ,
ਇਕ ਅਪਰਿਭਾਸ਼ਤ ਹਾਸਾ
ਤੇ ਕਹਿੰਦੇ ਹਨ :

"ਹੁਣ ਇਹ ਨਗਰ ਸੰਪੂਰਨ ਆਜ਼ਾਦ ਹੋ ਗਿਆ ਹੈ !!!"



## ਇਸ਼ਕ, ਖ਼ੁਦਾ ਤੇ ਬੰਦਾ

ਸੁਹਣੀਏਂ, ਨੀਂ ਸੱਸੀਏ, ਨੀਂ ਹੀਰੇ,
ਕਿਸ ਮਿੱਟੀ ਦੀਆਂ ਬਣੀਆਂ ਸਓ, ਤੁਸੀਂ ???

ਤੂਫਾਨ ਵਿੱਚ ਦੀਵਾ ਜਗਾ ਦਿੱਤਾ !!!

ਬੰਦਾ, ਖ਼ੁਦਾ ਦੀ ਖੋਜ ਵਿੱਚ ਸੀ,
ਤੁਸੀਂ ਖ਼ੁਦਾ ਨੂੰ,
ਬੰਦਾ ਬਣਾ ਦਿੱਤਾ !!!

## ਆਪੋ ਆਪਣਾ ਸ਼ੂਨਯ

ਇਹ ਪਹਾੜ,
ਪਿਛਲੇ 45 ਸਾਲ ਤੋਂ,
ਮੈਂ ਆਪਣੀ ਖਿੜਕੀ ’ਚੋਂ,
ਇਸੇ ਤਰ੍ਹਾਂ ਦੇਖਦਾ ਆ ਰਿਹਾ ਹਾਂ !!!

ਸਿਆਲ ਵਿੱਚ,
ਬਰਫਬਾਰੀ ਹੁੰਦੀ ਹੈ,
ਇਹ ਢਕਿਆ ਜਾਂਦਾ ਹੈ !
ਕਪਾਹ ਦੇ ਢੇਰ ਵਾਂਗ, ਬਰਫ
ਅੱਖਾਂ ਨੂੰ ਲੁਭਾਉਂਦੀ ਹੈ !
ਅਤਿ ਦੀ ਠੰਡ ਵਿੱਚ ਵੀ,
ਜ਼ਿੰਦਗੀ ਦਾ ਗੀਤ ਗਾਉਂਦੀ ਹੈ !!!

ਬਹਾਰ, ਗਰਮੀਂ, ਤੇ ਬਰਖਾ ਰੁੱਤ ਵੀ,
ਇਸਦੀ ਲੈਂਡਸਕੇਪ ਦੇ ਬਦਲਦੇ ਰੂਪ,
ਬਦਲਦੇ ਰੰਗ ਹਨ !!!

ਬਰਫ ਹੇਠੋਂ ਵਣ ਨਿਕਲ ਆਉਂਦਾ ਹੈ,
ਚੋਟੀ ਵਿੱਚੋਂ ਗਲੇਸ਼ੀਅਰ–
ਜੁ ਮੇਰੇ ਸ਼ਹਿਰ ਦੇ ਜਲ ਦੀ,
ਜੀਵਨ–ਰੇਖਾ ਹੈ !!!

ਮੈਥੋਂ ਪਹਿਲਾਂ ਵੀ, ਕਈ ਪੀੜ੍ਹੀਆਂ,
ਇਸ ਦ੍ਰਿਸ਼ ਨੂੰ,



ਵੇਖ, ਮਾਣ, ਜੀ, ਹੰਢਾ ਗਈਆਂ ਹਨ !
ਆਪਣੀ ਦ੍ਰਿਸ਼ਟੀ ਤੋਂ,
ਆਪਣਾ ਦਰਸ਼ਨ ਵਿਖਾ ਗਈਆਂ ਹਨ !!!

ਗਲੇਸ਼ੀਅਰ ਵਲ ਵੇਖਦਾ, ਮੈਂ
ਸੋਚ ਰਿਹਾ ਹਾਂ :
ਗਲੇਸ਼ੀਅਰ ਨਹੀਂ ਹਾਂ ਮੈਂ,
ਪਹਾੜ ਵੀ ਨਹੀਂ !!!

ਪਹਾੜ ਬੀਤਦਾ ਨਹੀਂ,
ਉਸ ਉੱਤੇ ਮੌਸਮ ਬੀਤਦੇ ਹਨ।

ਹੋਰ ਪੀੜ੍ਹੀਆਂ ਵਾਂਗ,
ਮੈਂ ਵੀ ਬੀਤ ਜਾਵਾਂਗਾ !!!

ਪੀੜ੍ਹੀਆਂ ਦੇ ਨਿਰੰਤਰ ਗੇੜ ਵਿੱਚ–
ਹਰ ਪੀੜ੍ਹੀ ਦਾ ਸ਼ੂਨਯ ਵੀ,
ਉਸ ਵਿੱਚ,
ਸਹਿਜ ਪਿਆ ਹੁੰਦਾ ਹੈ !!!

## *ਐਕਸਟੈਨਸ਼ਨ

ਨਵੇਂ ਸਾਲ ਦਾ,
ਸਫਰ ਸ਼ੁਰੂ ਕਰਨ ਲੱਗਿਆਂ,
ਜਾਪਦਾ ਹੈ, ਜਿਵੇਂ
ਸਫਰ ਤਾਂ ...
ਕਦੋਂ ਦਾ ਤੈ ਹੋ ਚੁੱਕਾ ਹੈ !

ਹੁਣ ਤਾਂ,
ਸਿਰਫ ਐਕਸਟੈਨਸ਼ਨ ਹੈ !!!

ਜ਼ਿੰਦਗੀ ਵਾਂਗ,
ਐਕਸਟੈਨਸ਼ਨ ਦੀ ਵੀ,
ਕੋਈ ਨਿਸ਼ਚਤ ਉਮਰ ਨਹੀਂ ਹੁੰਦੀ।

ਇਹ ਰਬੜ ਵਾਂਗ,
ਵੱਧ ਵੀ ਸਕਦੀ ਹੈ-
ਤੇ ਬੁਲਬੁਲੇ ਵਾਂਗ,
ਫਟ ਵੀ !!!

* ਐਕਸਟੈਨਸ਼ਨ : Extension



## ਸ਼ਬਦ-ਸੰਸਾਰ

ਇਸ ਬਰਤਨ ਵਿੱਚ,
ਹੋਰ ਪਾਣੀ ਨਹੀਂ ਪੈਣਾ !!!

ਪਰ ਧਿਆਨ ਧਰੋ, ਤਾਂ
ਇਸ ਵਿੱਚ ਅਜੇ ਵੀ,
ਤੁਹਾਡਾ ਸਗਲਾ ਵਜੂਦ,
ਸਮਾਅ ਸਕਦਾ ਹੈ :

ਸ਼ਬਦ ਅੰਦਰ ਵਿਚਰਦੇ,
ਸ਼ਬਦਾਂ ਦੇ ਨਿਰੰਤਰ ਸੰਸਾਰ ਵਾਂਗ !!!

## ਸਭ ਤੋਂ ਵੱਡਾ ਮਹਾਂ ਯੁੱਧ

ਜਦੋਂ ਮੇਰਾ ਚਿਹਰਾ ਤਪਦਾ ਹੈ,
ਤਾਂ ਸ਼ੀਸ਼ਾ ਤਿੜਕ ਜਾਂਦਾ ਹੈ।
ਚਿੰਤਨ ਵਿੱਚ ਅਨੇਕ ਸੂਰਜ,
ਚੜ੍ਹਦੇ ਲਹਿੰਦੇ ਹਨ।

ਮੇਰੇ ਸ਼ਬਦ ਹੀ ਮੇਰੇ ਕੋਲ,
ਰੁੱਸ ਰੁੱਸ ਬਹਿੰਦੇ ਹਨ।
ਅਰਥਾਂ ਵਿੱਚ ਹਲਚਲ ਹੁੰਦੀ ਹੈ,
ਕੂੰਜ ਵਾਂਗ ਸ਼ਬਦ,
ਅਰਥਾਂ 'ਤੋਂ ਲੱਥ ਜਾਂਦੇ ਹਨ।

ਨੰਗੇ ਅਰਥਾਂ ਵਰਗੇ ਮੇਰੇ ਸੁਫਨੇ,
ਪ੍ਰਸ਼ਨ ਬਣ ਬਣ ਬਹਿੰਦੇ ਹਨ ???

ਮੇਰੀ ਲੜਾਈ, ਅਕਸਰ, ਮੇਰੇ
ਆਪਣੇ ਆਪ ਦੇ ਨਾਲ ਹੀ ਹੁੰਦੀ ਹੈ।

ਆਪਣੇ ਆਪ ਨੂੰ ਸਰ ਕਰਨਾ ਹੀ,
ਸਭ ਤੋਂ ਵੱਡਾ ਮਹਾਂ ਯੁੱਧ ਹੈ–
ਜਿਸ ਵਿੱਚ ਮਰਨਾ ਵੀ ਆਪ ਹੀ ਹੁੰਦਾ ਹੈ
ਤੇ ਮਾਰਨਾ ਵੀ ਆਪ ਹੀ !!!



## ਸ਼ੂਨਯ–ਸਥਿਤੀ

***–ਆਦਮ ਅਤੇ ਹੱਵਾ ਦੇ ਪ੍ਰਸੰਗ ਵਿੱਚ–***

ਹਰ ਔਰਤ ਦੇ ਨਾਲ,
ਇਕ ਸੁਫਨਾ ਤੁਰਦਾ ਹੈ !!!

ਹਰ ਮਰਦ ਦੇ ਨਾਲ,
ਇਕ ਪੂਰਤੀ !!!

ਪਰ ਮੈਂ,
ਵਿੱਚ ਵਿਚਕਾਰ–
ਨਾ ਸੁਫਨਾ,
ਨਾ ਪੂਰਤੀ !!!

* ਆਦਮ ਅਤੇ ਹੱਵਾ : Adam and Eve

# ਪਿਆਰ : ਇਕ ਹਵਾਈ ਅਨੁਭਵ

ਜ਼ਿੱਦ ਨਾ ਕਰਿਆ ਕਰ !!!

ਪਿਆਰ ਕੋਈ ਬੂਟਾ ਤਾਂ ਨਹੀਂ,
ਜੁ ਇਸ ਗਮਲੇ 'ਚੋਂ ਪੁੱਟ ਕੇ,
ਉਸ ਗਮਲੇ ਵਿੱਚ ਲਾ ਦਿੱਤਾ !!!

ਪਿਆਰ,
ਇਕ ਹਵਾਈ ਅਨੁਭਵ ਹੈ,
ਮਹਿਕ ਵਾਂਗ ਫੈਲਦਾ !!!

ਤੂੰ ਤੇ ਮੈਂ,
ਇਕ ਦੂਜੇ ਦੇ ਸਮਾਨੰਤਰ,
ਚੱਲਦੇ ਹੀ ਸੋਭਦੇ ਹਾਂ !!!

ਰੇਖਾਵਾਂ ਦਾ ਮਿਲਣਾ,
ਜ਼ਰੂਰੀ ਨਹੀਂ ਹੁੰਦਾ !!!

ਇਨ੍ਹਾਂ ਦੇ ਨਾਲੋ ਨਾਲ ਤੁਰਦੀ,
ਮੱਠੀ ਮੱਠੀ ਹੋਂਦ ਦਾ,
ਅਹਿਸਾਸ ਜ਼ਰੂਰੀ ਹੈ !!!
ਜ਼ਿੱਦ ਨਾ ਕਰਿਆ ਕਰ !!!



# ਝੀਲ, ਟਾਪੂ ਤੇ ਮੈਂ

ਦੇਰ ਤੋਂ ਮੈਂ ਇਕ ਖਲਾਅ ਵਿੱਚ ਲਟਕ ਰਿਹਾ ਹਾਂ,
ਆਪਣੇ ਅੰਦਰ ਭਟਕ ਰਿਹਾ ਹਾਂ।

ਜਦੋਂ ਧਰਤੀ ਦੀ ਛੁਹ ਦੀ ਲੋੜ ਪਈ, ਤਾਂ
ਨਜ਼ਰ ਸੌਹੇਂ ਆਪ ਹੀ ਇਕ ਟਾਪੂ ਆ ਗਿਆ।

ਜਦੋਂ ਡੂੰਘੀ, ਅਹਿੱਲ ਸਮਾਧੀ ਦੀ ਲੋੜ ਪਈ,
ਉਦੋਂ ਟਾਪੂ ਦੁਆਲੇ,
ਕਲਪਨਾ ਨੇ ਇਕ ਝੀਲ ਧਰ ਲਈ !

ਝੀਲਾਂ ਤੇ ਟਾਪੂਆਂ ਵਿਚਕਾਰ ਘਿਰਿਆ, ਮੈਂ

ਤੇਰੀ ਉਡੀਕ ਵਿੱਚ–

ਜਿਉਣ ਦੇ ਬਹਾਨੇ,

ਸਾਰੀ ਉਮਰ ਬਸਰ ਕਰ ਲਈ !!!

## ਪਾਰ-ਸ਼ਬਦੀ ਅਰਥ

ਤੂੰ ਨਾਰਾਜ਼ ਨਾ ਹੋਇਆ ਕਰ,
ਹਰ ਛਿਣ, ਇਕ ਯੁੱਗ ਜਿੰਨਾਂ ਕੀਮਤੀ ਹੈ !

ਜ਼ਰੂਰੀ ਨਹੀਂ ਕਿ ਸਾਡੇ ਵਿਚਕਾਰ,
ਦੇਹ ਦੀ ਭਾਸ਼ਾ ਦਾ ਆਦਾਨ ਪ੍ਰਦਾਨ ਹੋਵੇ।

ਅਸੀਂ ਨਜ਼ਰਾਂ ਉੱਤੋਂ,
ਜਿਸਮ ਉਤਾਰ ਕੇ ਵੀ,
ਇਕ ਦੂਜੇ ਨੂੰ ਸਮਝ ਸਾਲਾਹ ਸਕਦੇ ਹਾਂ !!!

ਨੰਗੇ ਸੱਚ ਨੂੰ ਜਿਸਮ ਦੀ ਲੋੜ ਨਹੀਂ ਹੁੰਦੀ।

ਮੈਂ ਇਕ ਪਾਰ-ਸ਼ਬਦੀ ਅਰਥ ਹਾਂ,
ਭਾਵ ਹਾਂ,
ਮੈਨੂੰ ਸਪਰਸ਼ ਤੋਂ ਬਿਨਾਂ ਵੀ,
ਮਾਣਿਆਂ, ਮਹਿਸੂਸਿਆ ਜਾ ਸਕਦਾ ਹੈ !!!



## ਇਕਲਾਪੇ ਦੀ ਉਮਰ ਕੈਦ

'ਨ੍ਹੇਰੀ ਤੋਂ ਬਾਅਦ,
ਮੀਂਹ ਦਾ ਤੂਫਾਨ !

ਕੰਧ ਵਾਂਗ ਬੱਦਲ ਖੜ੍ਹੇ,
ਹਰ ਗਲੀ, ਹਰ ਮੋੜ 'ਤੇ।
ਅਤਿ ਦੇ ਮੌਸਮ ਰਹਿਣ,
ਤੇਜ਼ੀ ਦੇ ਨਾਲ ਬਦਲਦੇ।

ਬਰਫ ਦੇ ਸੀਨੇ 'ਚ ਚਮਕੇ,
ਥਲ ਬਣੀ ਸੂਰਜ ਦੀ ਅੱਗ !

ਉਬਾਸੀ ਤੋਂ ਬਾਅਦ,
ਉਦਾਸੀ !!!

ਪੱਥਰੀਲੀਆਂ ਅੱਖਾਂ,
ਵਰ੍ਹਿਆਂ ਦਾ ਉਣੀਂਦਾ,
ਤੇਰੇ ਜਾਣ ਤੋਂ ਬਾਅਦ !!!

ਇਕਲਾਪੇ ਦੀ ਉਮਰ ਕੈਦ,
ਬਣ ਗਈ ਜੀਵਨ ਦੀ ਸ਼ੈਲੀ,
ਸਹਿਜ ਹੋਈ ਚੇਤਨਾ !!!

## ਅਣਮਿਲੀ ਪ੍ਰੇਮਿਕਾ

ਇਕ ਮਹਾਂ ਹਾਦਸੇ ਵਾਂਗ,
ਮਿਲੇ ਸਾਂ ਅਸੀਂ।
ਸਭ ਘਾਇਲ ਹੋ ਗਏ,
ਅੰਦਰੋਂ ਤੇ ਬਾਹਰੋਂ।

ਏਸ ਤੋਂ ਪਹਿਲਾਂ ਕਿ ਅਸੀਂ,
ਇਕ ਦੂਜੇ ਨੂੰ ਵੇਖਦੇ,
ਜਾਣਦੇ, ਪਹਿਚਾਣਦੇ,
ਐਂਬੂਲੈਂਸਾਂ ਚੁੱਕ ਕੇ ਲੈ ਗਈਆਂ।

ਹੁਣ, ਮੈਂ ਹਾਂ,
ਮੇਰੇ ਜ਼ਖਮ ਹਨ,
ਮੇਰਾ ਖੋ ਗਿਆ ਅਸਮਾਨ ਹੈ।

ਮੇਰੀ ਅਣਮਿਲੀ ਮਹਿਬੂਬ,
ਤੂੰ ਕਿੱਥੇ ਹੈਂ ???



## ਖਪਤ-ਕਲਚਰ ਵਿੱਚ ਮੁਹੱਬਤ

ਬਾਹਰ ਸੁਕ-ਪਕਾ, ਪਰ
ਅੰਦਰ ਬਾਰਿਸ਼ ਹੋ ਰਹੀ ਹੈ !
ਕੁਦਰਤੀ ਬਿੰਬਾਂ ਦੇ ਉਲਝੇਵੇਂ ਵਿੱਚ,
ਜਿੰਦਗੀ ਖੋ ਗਈ ਹੈ !

ਜੇਠ, ਹਾੜ ਦੀਆਂ ਧੁੱਪਾਂ, ਸੁਨਾਮੀਂ
ਤੇ ਬਰਸਦੀਆਂ ਬਰਫਾਂ-
ਆਸ਼ਿਕ ਦਾ ਦਿਲ ਹੀ ਨਿਸ਼ਾਨਾ ਹੈ !!!

ਖਪਤ-ਕਲਚਰ ਵਿੱਚ ਮੁਹੱਬਤ,
ਅਰਥ-ਹੀਣ ਵਸਤ ਹੈ,
ਊਲ ਜਲੂਲ, ਧੁਨੀਹੀਣ ਤਰਾਨਾ ਹੈ !!!

## ਪ੍ਰਦੂਸ਼ਤ ਲੋਕਾਂ ਦਾ ਮਹਾਂ ਭਾਰਤ

ਨਾ ਧਰਤ ਅਰੋਗ,
ਨਾ ਪੌਣ ਪਾਣੀ ਸ਼ੁੱਧ।

ਫਿਰ ਵੀ ਜੀ ਰਿਹਾ ਹੈ, ਅੱਜ ਦਾ ਮਨੁੱਖ !!!

ਇਸਦੀ ਬਗੀਚੀ ਦੇ ਫੁੱਲ, ਖਿੜਨ ਤੋਂ ਪਹਿਲਾਂ ਹੀ,
ਮੁਰਝਾ ਰਹੇ ਤੇ ਮਹਿਕ ਪ੍ਰਦੂਸ਼ਤ ਹੋ ਗਈ ਹੈ।

ਪ੍ਰਦੂਸ਼ਤ ਖੇਤਾਂ ਵਿੱਚ, ਪ੍ਰਦੂਸ਼ਤ ਫਸਲ ਉੱਗਦੀ ਹੈ।

ਮਨੁੱਖ ਵੀ ਪ੍ਰਦੂਸ਼ਤ
ਫਸਲ ਵਾਂਗ,
ਪ੍ਰਦੂਸ਼ਤ ਔਲਾਦ ਪੈਦਾ ਕਰ ਰਿਹਾ ਹੈ।

ਨਸ਼ੇ, ਰੋਗ, ਤਸਕਰੀ, ਜੁਰਮ,
ਇਸ ਔਲਾਦ ਦਾ,
ਕੁਦਰਤੀ ਵਿਹਾਰ ਤੇ ਚਰਿਤਰ ਹੈ !!

ਮਹਾਂ ਪਰਲੋ ਦੇ ਆਉਣ ਤੋਂ ਪਹਿਲਾਂ,
ਹਰ ਦਿਨ, ਇਕ ਮਹਾਂ ਭਾਰਤ ਹੈ !!!



## ਕਾਲੀ ਤਿੱਤਰੀ

"ਕਾਲੀ ਤਿੱਤਰੀ ਕਮਾਦੋਂ ਨਿਕਲੀ,
ਉੱਡਦੀ ਨੂੰ ਬਾਜ਼ ਪੈ ਗਿਆ।"

ਲੋਕ ਗੀਤ ਦੇ ਬੋਲ ਸਦਾ ਹੀ,
ਕੰਨਾਂ ਵਿੱਚ ਗੂੰਜਦੇ ਹਨ।

ਸੋਸ਼ਲ ਮੀਡੀਏ ਉੱਤੇ,
ਨਿੱਤ ਹੀ,
ਇਕ ਤੋਂ ਬਾਅਦ ਇਕ,
ਕਾਲੀ ਤਿੱਤਰੀ ਮਿਲਦੀ ਹੈ।

ਪਰ ਕੀ ਕਰੀਏ ?
ਸਾਡੇ ਅੰਦਰ ਦਾ ਬਾਜ਼,
ਖੰਭ-ਹੀਣ ਹੋ ਚੁੱਕਾ ਹੈ।

ਜੇ ਦਿਲ ਗੁਰਦਾ ਨਾ ਹੋਵੇ, ਤਾਂ
ਖੰਭ ਹੁੰਦਿਆਂ ਵੀ,
ਪਰਵਾਜ਼-ਹੀਣ ਹੋ ਜਾਈਦਾ ਹੈ !!!

## ਕਵਿਤਾ : ਕੁਕਨੂਸ

ਕਵਿਤਾ, ਡੂੰਘੀ ਝੀਲ ਵਿੱਚ,
ਫੁੱਲ ਪੈਦਾ ਕਰਨ ਵਾਲੀ ਗੱਲ ਹੈ।

ਹਵਾ ਵਿੱਚ ਨਦੀ ਵਗਾਉਣਾ ਹੀ
ਕਵਿਤਾ ਹੈ।

ਸੂਰਜ ਨੂੰ ਬਿਜਲੀ ਵਾਂਗ,
ਜਗਾਉਣਾ, ਬੁਝਾਉਣਾ ਵੀ ਕਵਿਤਾ ਹੈ।

ਕਵਿਤਾ, ਝੱਖੜ ਵਿੱਚ ਦੀਵਾ ਜਗਾ ਦਿੰਦੀ ਹੈ,
'ਨ੍ਹੇਰੀਆਂ ਰਾਤਾਂ ਵਿੱਚ,
ਬੰਦੇ ਨੂੰ ਜੁਗਨੂੰ ਬਣਾ ਦਿੰਦੀ ਹੈ।

ਕਵਿਤਾ ਸਾਹ ਲੈਣ, ਜੀਣ ਵਾਂਗ ਹੈ।

ਕਵਿਤਾ ਮੌਤ ਵਿੱਚ ਵੀ ਹੈ ਤੇ ਜ਼ਿੰਦਗੀ ਵਿੱਚ ਵੀ।

ਕਵਿਤਾ ਮਰ ਕੇ ਵੀ ਨਹੀਂ ਮਰਦੀ।
ਕੁਕਨੂਸ ਵਾਂਗ,
ਜ਼ਿੰਦਗੀ ਦੀ ਪਾਰ ਗਾਥਾ ਬਣ ਜਾਂਦੀ ਹੈ !!!



## ਖੜੋਤੇ ਸਮੇਂ ਦਾ ਗੀਤ

ਮੈਂ ...
ਦਰਿਆ ਨੂੰ ਮੂੰਹ ਲਾਇਆ, ਤਾਂ
ਪਾਣੀ ਮੁੱਕ ਗਿਆ।
ਪਰਬਤ ਦੀ ਟੀਸੀ ਉੱਤੇ,
ਗਲੇਸ਼ੀਅਰ,
ਖਰ, ਸੁੱਕ ਗਿਆ।

ਨਜ਼ਰ 'ਚੋਂ ਆਕਾਸ਼ ਗਾਇਬ ਸੀ,
ਸੱਤ ਰੰਗੀਆਂ ਤੇ ਉਡਾਣ !

ਜੋ ਪੰਛੀ,
ਰੋਜ਼ ਮੇਰੇ ਅੰਦਰੋਂ,
ਅੰਬਰ ਵਲਾਂ ਉੱਡਦਾ ਸੀ,
ਆਪਣੇ ਅੰਦਰ ਡਿਗ ਪਿਆ !

ਮੈਂ ਤੂਲਿਕਾ ਨਾਲ,
ਸਮੁੰਦਰ ਬਣਾਇਆ,
ਉਹ,
ਥਲ ਵਿੱਚ,
ਸੁੱਕ, ਰੁਕ ਗਿਆ !

ਇਹ ਕਿਹਾ ਮੌਸਮ ਹੈ !!!

ਆਵਾਜ਼ ਹੁੰਦਿਆਂ ਵੀ,
ਆਵਾਜ਼ ਨਹੀਂ ਨਿਕਲਦੀ !

ਸਾਹ ਹੁੰਦਿਆਂ ਵੀ,
ਸਾਹ ਨਹੀਂ ਆਉਂਦਾ।

ਧੜਕਨ ਤੋਂ ਮੀਤ ਅਲਹਿਦਾ ਹੋ ਜਾਂਦਾ ਹੈ,
ਹਰ ਗੀਤ ਚੁੱਪ, ਸਮਾਂ ਖੜੋ ਜਾਂਦਾ ਹੈ !!!



## ਆਪੋ ਆਪਣਾ ਧਰੁੱਵ

ਤੇਰੇ ਰੰਗ ਵਿੱਚ ਆਪਾ ਰੰਗਿਆ।
ਸੋ ਪਾਇਆ, ਜੁ ਮੈਂ ਸੀ ਮੰਗਿਆ।
ਜਨਮ ਜਨਮ ਦੀ ਬਿਰਹਨ ਸੈਂ ਤੂੰ,
ਮੇਰੀ ਸੂਲੀ, ਮੈਂ ਹੀ ਟੰਗਿਆ।

ਉੱਤਰ, ਦੱਖਣ ਰਿਸ਼ਤਾ ਸਾਡਾ,
ਰੁੱਖ ਤੋਂ ਰੁੱਖ ਤਕ ਦੀ ਵੀ ਦੂਰੀ !
ਦੋ ਧਰੁੱਵ,
ਆਪੋ ਆਪਣੀ ਬਾਣੀ,
ਹਰ ਧਰੁੱਵ,
ਆਪਣੇ ਰੰਗ ਵਿੱਚ ਰੰਗਿਆ !

ਨਾਲੇ ’ਚੋਂ ਦਰਿਆ ਨਾ ਨਿਕਲਣ,
ਦਰਿਆਵਾਂ ’ਚੋਂ ਨਿਕਲਣ ਨਾਲੇ,
ਇਕ ਜੋਤ ਤੇ ਰੂਪ ਅਨੇਕਾਂ,
ਬੱਦਲ ਦੇ ਵਿੱਚ ਸਾਗਰ ਟੰਗਿਆ !

ਧਰਤੀ ਨੂੰ ਅਸਮਾਨ ਬੁਲਾਵੇ,
ਧਰਤੀ ਪਰ ਉੱਡਣਾ ਨਾ ਜਾਣੇ;
ਨਜ਼ਰਾਂ ਵਿੱਚ ਦੁਮੇਲ ਉਨ੍ਹਾਂ ਦੇ,
‘ਇਕ-ਰੰਗ’ ਹੋ,
ਜਿਨ੍ਹਾਂ ਸੱਜਣ ਮੰਗਿਆ !

ਤੂੰ ਬਿਰਹਨ ਤੇ ਮੈਂ ਵੈਰਾਗੀ,
ਧੁੱਪ ਛਾਵਾਂ ਵਿੱਚ ਹੋਂਦ ਅਸਾਡੀ,
ਦੂਰ, ਦੂਰ ਪਰ ਕੋਲ ਕੋਲ ਹਾਂ,
ਇਕਲਾਪੇ,
ਇਕਲਾਪਾ ਮੰਗਿਆ !!!



## ਟਾਪੂ ਬਣੇ ਵਿਸ਼ਵ

ਮੁਹੱਬਤ,
ਇਕ *ਛਿਣਿਕ ਅਨੁਭਵ ਹੈ,
ਜੁ ਮੌਸਮ ਵਾਂਗ ਆਉਂਦਾ,
ਤੇ ਸਮੇਂ ਵਿੱਚ,
ਵਿਸ਼ਵ ਵਾਂਗ ਫੈਲ ਜਾਂਦਾ ਹੈ !!!

ਵਿਸ਼ਵ ਬਹੁਤ ਵਿਸ਼ਾਲ ਹੈ !!!
ਇਸ ਵਿੱਚ ਕਿਤੇ ਨਾ ਕਿਤੇ,
ਬਹਾਰ ਜ਼ਰੂਰ ਖਿੜੀ ਰਹਿੰਦੀ ਹੈ !!!
ਸੂਰਜ ਦੀ ਰੌਸ਼ਨੀ ਵੀ,
ਇਸ ਉੱਤੇ,
ਨਿਰੰਤਰ ਚਮਕਦੀ ਹੈ !!!

ਮੁਹੱਬਤ ਦੇ ਇਸ ਅਹਿਸਾਸ ਨੇ,
ਮੈਨੂੰ ਵਿਸ਼ਵ ਬਣਾ ਦਿੱਤਾ ਹੈ !!!
ਜੋ ਕਦੀ ਨਹੀਂ ਡੁੱਬਦਾ,
ਉਹ ਸੂਰਜ ਵਿਖਾ ਦਿੱਤਾ ਹੈ !!!

ਆਪੋ ਆਪਣੇ ਕੋਨ ਤੋਂ,
ਆਪੋ ਆਪਣਾ ਵਿਸ਼ਵ,
ਵੇਖਦੇ ਹੋਏ ਵੀ,
ਅਸੀਂ ਸਭ,
ਅਜਨਬੀਆਂ ਦੀ ਭੀੜ ਵਾਂਗ,
ਕਿਉਂ ਇਕੱਲੇ ਹੋ ਗਏ ਹਾਂ ???

ਸਮੁੰਦਰ ਵਿੱਚ,
ਬਿਖਰੇ ਹੋਏ,
ਟਾਪੂਆਂ ਵਾਂਗ,
ਖੜੋ ਗਏ ਹਾਂ !!!

* ਛਿਣਿਕ : ਛਿਣ ਭਰ ਦਾ, Momentary



## ਨਵੇਂ ਸਾਲ ਵਿੱਚ ਸਾਡਾ "ਹੁਣ"

ਇਕ ਪੰਗਤੀ ਵਿੱਚ ਅੰਤਮ ਵੇਲਾ,
ਦੂਜੀ ਪੰਗਤੀ ਚੜ੍ਹਦਾ ਨੂਰ।
ਉਦੈ ਅਸਤ ਵਿੱਚ ਬੀਤੇ ਜ਼ਿੰਦਗੀ,
ਜਿੰਨੀ ਨੇੜੇ, ਉੱਨੀ ਦੂਰ।

ਨਵੇਂ ਸਾਲ ਵਿੱਚ ਪੁਰਾਣਾ ਬੀਤੇ,
ਪੁਰਾਣੇ ਦੇ ਵਿੱਚ ਆਵਣ ਵਾਲਾ,
ਕਾਲ-ਚੱਕਰ ਵਿੱਚ ਨਿਸਦਿਨ ਹੋਇਆ,
ਸਾਡਾ "ਹੁਣ" ਹੀ ਚਕਨਾਚੂਰ।

## ਨਵੇਂ ਸਾਲ ਦਾ ਤੁਹਫਾ

ਖਾਲੀ ਹੱਥਾਂ ਵਿੱਚ ਛਣਕਣਾ ਦੇ ਕੇ,
ਗਲੋਬ ਉੱਤੇ ਬਿਠਾ ਦਿੱਤਾ।

ਸਭ ਨੂੰ,
ਛਣ, ਛਣ, ਛਣਕਾ ਦਿੱਤਾ !

ਡੁੱਬਦੇ ਸੂਰਜ ਨੇ, ਚੜ੍ਹਦੇ ਸੂਰਜ ਨੂੰ,
ਨਵੇਂ ਸਾਲ ਦਾ ਤੁਹਫਾ ਫੜਾ ਦਿੱਤਾ।

ਟਿੰਡ, ਟਿੰਡ, ਕਰ ਕੇ ਗਿੜਦਾ,
ਛਿਣ, ਛਿਣ,
ਖਾਲੀ ਹੋ, ਹੋ, ਸੁੱਕਦਾ,
ਖੂਹ ਵਿਖਾ ਦਿੱਤਾ।



## ਬੁਢਾਪਾ : ਇਕ ਆਦਿ–ਕਾਲੀ ਮਹਾਂ ਯੁੱਧ

ਨਾ ਮਨ ਤੁਰਦਾ ਹੈ,
ਨਾ ਤਨ ਖੜ੍ਹਦਾ ਹੈ !

ਜਾਗੋਮੀਟੇ ਵਿੱਚ ਬੁਢਾਪਾ,
ਖੁਦ ਨਾਲ, ਸਭ ਨਾਲ,
ਕਾਲ ਨਾਲ, ਆਯੂ ਨਾਲ,
ਸਾਹ ਨਾਲ, ਵਾਯੂ ਨਾਲ–
ਮਹਾਂ ਯੁੱਧ ਲੜਦਾ ਹੈ !!!

## ਭਰਮ-ਜਲਾਂ ਦਾ ਪਾਂਧੀ

ਬਰਫਬਾਰੀ ਹੋ ਰਹੀ ਹੈ-
ਰੂੰ ਦੇ ਗੋਹੜਿਆਂ ਵਰਗੀ ਬਰਫ,
ਚਾਰੋਂ ਤਰਫ !

ਠੰਡੀ ਬਰਫ ਵਿੱਚ,
ਤੇਰੇ ਨਿੱਘੇ ਸਰੀਰ ਦੇ ਅੰਗ-ਨਿਸ਼ਾਨ,
ਮੈਂ ਅਜੇ ਵੀ ਵੇਖ ਸਕਦਾ ਹਾਂ !

ਤੇਰਾ ਸੱਚ, ਕੀ
ਨਜ਼ਰ ਦਾ ਭਰਮ ਹੈ, ਮੇਰੀ ਮਹਿਬੂਬ ???

ਮੈਂ,
ਮ੍ਰਿਗ-ਤ੍ਰਿਸ਼ਨਾਂ
ਤੇ
ਭਰਮ-ਜਲਾਂ ਦਾ ਪਾਂਧੀ ਹਾਂ !!!



## ਨਵਾਂ ਸੂਰਜ

ਸ਼ੂਨਯ ਤੋਂ ਤੁਰੇ ਸਾਂ,
ਗਿਣਤੀ ਮਿਣਤੀ ਕਰਨ ਲੱਗ ਪਏ ਹਾਂ !
ਸਮੇਂ ਦੇ ਤ੍ਰੈਕਾਲੀ ਸੱਚ ਦੀਆਂ,
ਪੌੜੀਆਂ ਚੜ੍ਹਨ ਲੱਗ ਪਏ ਹਾ !!!

ਫੁੱਲ ਕਿਸੇ ਕੋਲੋਂ ਖਿੜਨਾ ਨਹੀਂ ਸਿੱਖਦਾ !!!
ਖਿੜਨਾ ਉਸ ਦਾ ਸੁਭਾ,
ਮਹਿਕਣਾ ਉਸ ਦੀ ਕੁਦਰਤ ਹੈ !!!

ਝਰਨਾਂ ਪਰਬਤ ਵਿੱਚੋਂ,
ਆਪਮੁਹਾਰਾ ਫੁੱਟ ਪੈਂਦਾ ਹੈ !
ਸਦੀਆਂ ਤੋਂ ਦਰਿਆ,
ਪਰਬਤ ਤੋਂ,
ਸਮੁੰਦਰ ਵਲਾਂ ਵਹਿੰਦਾ ਹੈ !!!

ਮਾਨਵ ਨੇ,
ਦਰਿਆਵਾਂ ਦੇ ਰੁਖ ਬਦਲ ਦਿੱਤੇ ਹਨ !!!
ਬੰਧ ਬੰਨ੍ਹ, ਰੌਸ਼ਨੀਆਂ ਦੀ
ਦੀਵਾਲੀ ਜਗਾ ਦਿੱਤੀ ਹੈ !!!

ਜੋ ਕੁਦਰਤ ਵਿੱਚ ਕੁਦਰਤੀ ਨਹੀਂ ਸੀ,
ਕੁਦਰਤ ਨੂੰ ਉਹ ਪੋਥੀ ਪੜ੍ਹਾ ਦਿੱਤੀ ਹੈ।

ਇਨਸਾਨ ਨੇ,
ਭਾਸ਼ਾ ਸਿਰਜ ਕੇ,
ਉੱਡਦੇ ਹੋਏ ਸੱਚ ਨੂੰ ਵੀ,
ਸ਼ਬਦਾਂ ਵਿੱਚ ਪਕੜਨ ਦੀ,
ਵਿਧੀ ਬਣਾ ਦਿੱਤੀ ਹੈ !!!

ਕੁਦਰਤ ਦੇ ਕੁਦਰਤੀ ਵਿਕਾਸ ਦੇ ਨਾਲ, ਨਾਲ,
ਮਾਨਵ ਦੀ ਸਿਰਜੀ ਕੁਦਰਤ ਵੀ ਵਿਕਸ ਰਹੀ ਹੈ !!!

ਇਹ ਕੋਈ ਮੁਕਾਬਲਾ ਨਹੀਂ,
ਦੋ ਸ਼ਕਤੀਆਂ ਦਾ-
ਸਹਿਜ, ਸਮਝ ਤੇ ਸਮਝੌਤੇ ਦੀ ਭਾਵਨਾ ਨਾਲ,
ਇਕ ਦੂਜੇ ਨੂੰ,
ਸੋਧਣ, ਬਦਲਣ ਦੀ ਵਿਧੀ ਹੈ !!!

ਇਸ ਤਰ੍ਹਾਂ, ਜੇ ਅਸੀਂ ਚਾਹੀਏ, ਤਾਂ
ਆਕਾਸ਼ ਨੂੰ ਪੌੜੀ ਲਗਾ ਸਕਦੇ ਹਾਂ !
ਨਖਯਤਰਾਂ ’ਤੇ,
ਜੀਵਨ ਦਾ ਨਵਾਂ ਸੂਰਜ ਚੜ੍ਹਾ ਸਕਦੇ ਹਾਂ !!!



## ਵਿਕਾਸ ਤੇ ਵਿਨਾਸ਼

ਬਹੁਤ ਕੁਝ ਬਦਲ ਗਿਆ
ਤੇ ਬਦਲ ਰਿਹਾ ਹੈ-
ਫਿਰ ਵੀ,
ਬਹੁਤ ਕੁਝ ਅਬਦਲਿਆ,
ਉਂਜ ਦਾ ਉਂਜ ਪਿਆ ਹੈ !!!

ਜ਼ਿੰਦਗੀ ਦੋ ਕਦਮ ਅੱਗੇ ਤੁਰਦੀ ਹੈ,
ਤਾਂ ਤਿੰਨ ਕਦਮ ਪਿੱਛੇ ਆ ਜਾਂਦੀ ਹੈ !!!

ਤੋਰ ਨੂੰ ਤੋਰ ਦੀ ਮਾਰ ਹੈ,
ਵਿਕਾਸ ਵਿੱਚ ਵਿਨਾਸ਼ ਵੀ ਸ਼ੁਮਾਰ ਹੈ।

ਇਹ ਤਲਵਾਰ ਤੋਂ,
ਐਟਮ ਬੰਬ ਤਕ ਦੀ ਕਹਾਣੀ ਹੈ।
ਇਸ ਘੜੇ ਵਿੱਚ ਕਿੰਨਾਂ ਕੁ ਪਾਣੀ ਹੈ ???

ਜ਼ਿੰਦਗੀ ਮਿਣੀ ਨਹੀਂ ਜਾ ਸਕਦੀ,
ਸਾਲਾਂ ਵਿੱਚ ਗਿਣੀ ਨਹੀਂ ਜਾ ਸਕਦੀ।
ਇਹ ਲਗਾਤਾਰ ਤੁਰ ਰਿਹਾ ਸਮਾਂ ਹੈ !!!

ਇਸ ਦਾ ਸਫਰ-
‘ਪੀੜ੍ਹੀ-ਦਰ-ਪੀੜ੍ਹੀ’,
ਆਦਿ-ਕਾਲ ਤੋਂ,

ਪਰਬਤ, ਅੰਬਰ, ਸੂਰਜ, ਨਖਯਤਰ,
ਪਿੰਡ ਤੇ ਬ੍ਰਹਮੰਡ ਦੇ ਨਾਲ ਜਾਰੀ ਹੈ !!!

ਵਿਕਾਸ ਤੇ ਵਿਨਾਸ਼ ਦੀ,
ਆਦਿ-ਕਾਲ ਤੋਂ, ਪੱਕੀ ਯਾਰੀ ਹੈ !!!

ਇਨ੍ਹਾਂ ਦੇ ਅਰਥ, ਇਕ ਦੂਜੇ ਵਿੱਚ ਧਰੇ ਹਨ।
ਤਵਾਰੀਖ ਦੇ ਪੰਨਿਆਂ 'ਤੇ,
ਕਿੰਨੇ ਸੂਰਜ ਡੁੱਬੇ ਤੇ ਕਿੰਨੇ ਚੜ੍ਹੇ ਹਨ ???

ਦਰਸ਼ਨ ਤੇ ਦ੍ਰਿਸ਼ਟੀ ਵਿਚਕਾਰ,
ਕਿੰਨੇ ਅਜੇ ਵੀ,
ਆਦਿ-ਕਾਲ ਤੋਂ,
'ਤਰਕ-ਦਰ-ਤਰਕ',
ਥਿਰ ਖੜ੍ਹੇ ਹਨ ???



## ਬਣਾਵਟੀ ਰਿਸ਼ਤੇ

ਅਭਿਨਯ ਕਰਦਿਆਂ,
ਸਾਰੀ ਉਮਰ ਬੀਤ ਚੱਲੀ ਹੈ !
ਚੱਲ ਹੁਣ,
ਮੁਹੱਬਤ ਕਰ ਲਈਏ।
ਇਹ ਦਹਿਕਦਾ ਅੰਗਿਆਰ ਵੀ,
ਤਲੀ 'ਤੇ ਧਰ ਲਈਏ !!!

ਹੁਣ ਤਕ,
ਸਿਸ਼ਟਾਚਾਰੀ ਤੇ ਰਵਾਇਤੀ,
ਵਾਰਤਾਲਾਪ ਹੀ ਬੋਲਦੇ ਰਹੇ ਹਾਂ,
ਇਕ ਦੂਜੇ ਨਾਲ !!!
ਹਰ ਨਵੇਂ ਵਾਰਤਾਲਾਪ ਨਾਲ,
ਮੁੱਖ 'ਤੇ,
ਇਕ ਨਵਾਂ ਮਖੌਟਾ ਧਰਦੇ।

ਵਿਖਾਵਾ,
ਰਿਸ਼ਤਾ ਨਹੀਂ ਹੁੰਦਾ।
ਸੱਚੇ ਸੁਹਿਰਦ ਰਿਸ਼ਤੇ ਵਿੱਚ,
ਚੁੱਪ ਵੀ ਬੋਲਦੀ ਹੈ-
ਅਹਿਸਾਸ ਦੀ ਭਾਸ਼ਾ-
ਤੇ ਵਜੂਦ ਦੇ,
ਸਭ ਕਿਵਾੜ ਖੋਲ੍ਹਦੀ ਹੈ !

ਚੱਲ ਹੁਣ,
ਸਭ ਮਖੌਟੇ ਪਾੜ ਦੇਈਏ,
ਤੇ ਸੰਘ ਪਾੜ ਕੇ,
ਅਸਮਾਨ ਜਿੱਡੀ ਉੱਚੀ,
ਗਾਲ੍ਹ ਕੱਢੀਏ,
ਆਪਣੇ ਆਪ ਨੂੰ,
ਇਸ ਬਣਾਵਟੀ ਮਾਹੌਲ ਨੂੰ !!!

ਮੁਹੱਬਤ ਬਣਾਵਟੀ ਵਾਰਤਾਲਾਪ ਨਹੀਂ,
ਦਿਲਾਂ ਦੀ ਭਾਸ਼ਾ ਬੋਲਦੀ ਹੈ !!!

ਚੱਲ ਹੁਣ, ਇਕ ਦੂਜੇ ਵਿੱਚ,
ਫੁੱਲ ਤੇ ਫਿਜ਼ਾਂ ਵਾਂਗ ਖੁੱਲ੍ਹੀਏ,
ਮਹਿਕ ਤੇ ਹਵਾ ਵਾਂਗ !!!

ਇਕ ਦੂਜੇ ਵਿੱਚ ਡੁੱਲ੍ਹੀਏ,
ਗਲੇਸ਼ੀਅਰ 'ਚੋਂ ਫੁੱਟਦੀ,
ਆਬਸ਼ਾਰ ਵਾਂਗ !!!

ਅਭਿਨਯ ਕਰਦਿਆਂ,
ਸਾਰੀ ਉਮਰ ਬੀਤ ਚੱਲੀ ਹੈ !!!



## ਲੜਾਈ : ਆਤਮ-ਦਰਸ਼ਨ

ਕਦੇ ਕਹਿੰਦੇ ਹਾਂ ਕਿ,
ਲੋਕ ਲੜਦੇ ਬਹੁਤ ਹਨ !

ਕਦੇ ਕਹਿੰਦੇ ਹਾਂ ਕਿ,
ਲੋਕ ਲੜਦੇ ਹੀ ਨਹੀਂ !

ਇਸ ਲੜਾਈ ਤੋਂ ਬਿਨਾਂ,
ਮੈਂ ਆਪਣੇ ਸ਼ੀਸ਼ੇ ਵਿੱਚ,
ਬਹੁਤ ਇਕੱਲਾ ਹੋ,
ਖੜੋ ਜਾਂਦਾ ਹਾਂ !!!

ਲੜਾਈ,
ਇਕ ਜਾਂ ਵਧੀਕ ਕੋਨਾਂ ਤੋਂ,
ਇਕ ਬਿੰਦੂ 'ਤੇ ਆਕਰਮਣ ਕਰਦੀ ਹੈ-
ਉਸ 'ਚੋਂ ਚੰਗਿਆੜੇ ਕੱਢਦੀ,
ਉਸ ਨੂੰ ਉਜਾਗਰ ਕਰਦੀ ਹੈ !!!

ਲੜਾਈ,
ਦੂਜਿਆ ਦੇ ਨਾਲ ਹੀ ਨਹੀਂ,
ਆਪਣੇ ਆਪ ਦੇ ਨਾਲ ਵੀ ਹੁੰਦੀ ਹੈ !

ਇਹ ਆਪਣੇ ਆਪ 'ਤੇ,
ਚੀਖਦੀ, ਚਿੰਘਾੜਦੀ,

ਆਪਣੇ ਆਪ ਨੂੰ ਸੁਣਦੀ ਹੈ !
ਆਪਣੇ ਆਪ ਨੂੰ ਛੱਟਦੀ,
ਸਵਾਰਦੀ, ਪੁਣਦੀ ਹੈ !!!

ਕਈ ਕੋਨਾਂ ਤੋ ਸਾਡੀ ਚੇਤਨਾਂ-
ਸਾਡੀ ਸਮਰੱਥਾ ਤੇ ਸਾਡੀ ਊਰਜਾ ਨੂੰ,
ਨਿਹਾਰਦੀ, ਨਿਖਾਰਦੀ, ਸਵਾਰਦੀ ਹੈ।

ਆਤਮ-ਦਰਸ਼ਨ ਨਾਲ,
ਸਮੁੱਚੀ ਜ਼ਿੰਦਗੀ ਦਾ,
ਭਵਿੱਖ ਉਸਾਰਦੀ ਹੈ !!!



## ਸੂਰਜ ਦੇ ਨਾਲ ਨਾਲ

ਮੇਰੇ ਘਰ ਦੇ ਇਕ ਪਾਸਿਓਂ
ਸੂਰਜ ਚੜ੍ਹਦਾ ਤੇ ਦੂਜੇ ਡੁੱਬਦਾ ਹੈ।

ਚੜ੍ਹਦੇ, ਲਹਿੰਦੇ ਸੂਰਜ ਨਾਲ,
ਮੈਂ ਇਹ ਸਫਰ ਰੋਜ਼ ਕਰਦਾ ਹਾਂ-
ਪਰ ਮੈਂ ਸੂਰਜ ਨਹੀਂ ਹਾਂ।
ਮੇਰੇ ਜੀਵਨ ਦਾ ਆਦਿ ਤੇ ਅੰਤ ਹੈ !!!

ਸੂਰਜ ਨੇ ਮੇਰੇ ਵਰਗੇ ਅਨੇਕ ਲੋਕ,
ਆਪਣੀ ਗੋਦ ਖਿਡਾਏ, ਤੇ ਫਿਰ
ਸਦਾ ਦੀ ਨੀਂਦ ਸੁਆਏ ਹਨ !!!

ਜੀਵਨ ਤੇ ਸ੍ਰਿਸ਼ਟੀ ਦੀ ਊਰਜਾ : ਸੂਰਜ -
ਆਦਿ-ਕਾਲ, ਅਨੰਤ ਕਾਲ,
ਨਿਰੰਤਰ ਚੱਲਦਾ ਸਫਰ ਹੈ।

ਆਕਾਸ਼, ਹਵਾ, ਜਲ ਤੇ ਧਰਤੀ,
ਉਸ ਦੇ ਸਦੀਵੀ ਸਾਥੀ ਹਨ।

ਜ਼ਿੰਦਗੀ ਵੀ ਘੱਟ ਨਹੀਂ-
ਇਨ੍ਹਾਂ ਬ੍ਰਹਮੰਡਕ ਵਜੂਦਾਂ ਨੂੰ,
ਆਦਿ-ਕਾਲ ਤੋਂ, ਭਾਸ਼ਾ ਵਿੱਚ,
ਨਾਮ, ਰੂਪ ਤੇ ਅਰਥ
ਦਿੰਦੀ ਆ ਰਹੀ ਹੈ।

ਸੂਰਜ ਅਤੇ ਉਸ ਦੇ
ਬ੍ਰਹਮੰਡਕ ਸਦੀਵੀ ਸਾਥੀ,
ਥਿਰ ਵਜੂਦ ਹਨ।

ਜ਼ਿੰਦਗੀ,
ਨਿਰੰਤਰ ਵਿਕਾਸ ਦੀ ਪ੍ਰਕਿਰਿਆ ਹੈ,
ਜੁ ਆਪਣੇ ਆਪ ਨੂੰ ਸੰਵਾਰਦੀ ਹੋਈ ਵੀ,
ਸਭ ਨੂੰ ਪ੍ਰਭਾਵਤ ਕਰ ਰਹੀ ਹੈ !!!

ਮੇਰੇ ਘਰ ਦੇ ਇਕ ਪਾਸਿਓਂ
ਸੂਰਜ ਚੜ੍ਹਦਾ ਤੇ ਦੂਜੇ ਡੁੱਬਦਾ ਹੈ।



## ਕਵਿਤਾ ਦੀ ਰੁੱਤ

ਜੀਵਨ ਉੱਤੇ ਰੁੱਤ ਵਾਂਗਰਾਂ,
ਹੜ੍ਹ ਕਵਿਤਾ ਦਾ ਆਇਆ।
ਅਰਥਾਂ ਲਈ ਅੱਜ ਸੌੜਾ ਜਾਪੇ,
ਸ਼ਬਦਾਂ ਦਾ ਸਰਮਾਇਆ।

ਫੁੱਲ 'ਤੇ ਤ੍ਰੇਲ ਤੇ ਤ੍ਰੇਲ 'ਚ ਮਹਿਕਾਂ,
ਕਿਸ ਕੌਤਕ ਵਰਤਾਇਆ !!!
ਸਾਡੇ ਵਿਹੜੇ ਚੰਦ, ਸਿਤਾਰੇ,
ਅੰਬਰ ਨੇ ਆ, ਡੇਰਾ ਲਾਇਆ !!!

ਕਿਣ ਮਿਣ ਦੇ ਵਿਚ ਭਿੱਜੀ ਜ਼ਿੰਦੜੀ,
ਰੋਮ ਰੋਮ ਤ੍ਰਿਪਤਾਇਆ।
ਅੱਖਾਂ ਬਣੀਆਂ ਪ੍ਰਿਜ਼ਮ ਤੇ ਸੂਰਜ,
ਹਰ ਰੰਗ ਨੂੰ ਬਰਸਾਇਆ !!!

ਚਸ਼ਮਾਂ ਆਪਮੁਹਾਰਾ ਫੁੱਟੇ,
ਕਲਪਨਾਂ ਅਤੇ ਖਿਆਲ ਵਾਂਗਰਾਂ।
ਭਾਸ਼ਾ ਵਿੱਚ ਵੀ ਧੜਕੇ ਜ਼ਿੰਦਗੀ,
ਚਿੰਤਨ ਦਾ ਸਰਮਾਇਆ।

ਪਿਆਰ ਹੈ ਇਹ ਜਾਂ ਪਿਆਰ ਦੀ ਚਾਹ ਹੈ ?
ਆਦਿ-ਕਾਲ ਤੋਂ ਕਿਹੀ ਪਹੇਲੀ ?
ਅੱਖਾਂ ਨੂੰ ਵੀ ਜੀਭਾਂ ਲੱਗੀਆਂ,
ਚੁੱਪ ਵਿੱਚ ਵੀ ਸੰਗੀਤ ਸਮਾਇਆ।

ਕਵਿਤਾ ਆਵੇ, ਤਾਂ ਤੂੰ ਆਵੇਂ,
ਮੰਨ ਜਾਂਦੇ ਸਭ ਰੋਸੇ ਤੇਰੇ।
ਸ਼ਬਦ ਮੇਰੇ, ਤੇਰਾ ਤਨ ਮਨ ਭਰਦੇ,
ਅਰਥਾਂ, ਸ਼ਬਦਾਂ ਨੂੰ ਰੁਸ਼ਨਾਇਆ !!!

ਜੀਵਨ ਉੱਤੇ ਰੁੱਤ ਵਾਂਗਰਾਂ,
ਹੜ੍ਹ ਕਵਿਤਾ ਦਾ ਆਇਆ।
ਅਰਥਾਂ ਲਈ ਅੱਜ ਸੌੜਾ ਜਾਪੇ,
ਸ਼ਬਦਾਂ ਦਾ ਸਰਮਾਇਆ।



## ਕਾਲ ਦੇ ਨਾਲ ਨਾਲ

ਨਾ ਅਸੀਂ ਬੋਲ, ਨਾ ਚੁਪ, ਨਾ ਚਰਚਾ,
ਅਸੀਂ ਤਾਂ ਇਕ ਅਦਾ।
ਜਦੋਂ ਜਦੋਂ ਅਸੀਂ ਰੰਗ ਵਿੱਚ ਆਈਏ,
ਰੰਗੀ ਜਾਏ ਫ਼ਿਜ਼ਾ।

ਸ਼ੀਸ਼ੇ ਵਿੱਚ ਵੀ ਅਕਸ ਹੈ ਤੇਰਾ,
ਦਿਸਦਾ ਨਾਂ ਪਰ ਚਿਹਰਾ ਮੇਰਾ।
ਕੋਈ ਏਸ ਨੂੰ ਇਸ਼ਕ ਆਖਦਾ,
ਆਖੇ ਕੋਈ ਝੱਲ ਸ਼ੁਦਾ।

ਰੁਕ ਜਾਂਦਾ ਹੈ ਵਕਤ, ਜਦੋਂ ਤੂੰ
ਪਲਕਾਂ ਮੁੰਦ ਲਵੇਂ।
ਜਦ ਜਦ ਵੀ ਤੂੰ ਅੱਖਾਂ ਖੋਲ੍ਹੇਂ,
ਚੜ੍ਹ ਪੈਂਦਾ ਹੈ ਦਿਨ ਮੇਰਾ।

ਨਦੀਆਂ ਦੇ ਵਹਿਣਾਂ ਵਿੱਚ ਵਹਿ ਗਏ,
ਪਰਬਤ, ਸਾਗਰ ਵਿੰਹਦੇ ਰਹਿ ਗਏ।
ਤੂੰ ਬਰਖਾ, ਤੂੰ ਸੱਤ ਰੰਗੀਆਂ ਵੀ,
ਵਣ ਤ੍ਰਿਣ ਵਿੱਚ ਤੇਰਾ ਵਾਸਾ।

ਮੋਹ ਨੇ "ਰੱਬ" ਨੂੰ 'ਰੱਬ' ਬਣਾਇਆ।
ਸ਼ਬਦ ਵੀ ਤੇਰੇ, ਅਰਥ ਵੀ ਤੇਰੇ,
ਅਸੀਂ ਤਾਂ ਤੇਰੇ ਨੂਰ ਵਾਂਗਰਾਂ,
ਤੂੰ ਹੀ ਸੱਚ ਤੇ ਤੂੰ ਹੀ ਮਾਇਆ।

"ਮੈਂ" ਤੇ "ਤੂੰ" ਦੀ ਵਿੱਥ ਮਿਟੀ ਹੈ,
ਤੂੰ ਹੀ ਰੁੱਖ ਹੈਂ, ਸੂਰਜ, ਛਾਇਆ।
ਤੂੰ ਆਵੇਂ ਤੇ ਤੂੰ ਤੁਰ ਜਾਵੇਂ,
ਕਾਲ ਤੇਰੇ ਸੰਗ ਚੱਲ ਰਿਹਾ !!!

## *ਨੀਰੋ ਨੇਤਾ

ਕਦੇ ਕਿਸਾਨ ਮਰਦੇ ਨੇ,
ਕਦੇ ਜਵਾਨ ਮਰਦੇ ਨੇ।

ਕਰਜ਼ੇ ਤੇ ਨਸ਼ੇ,
ਜਾਨ ਲੇਵਾ ਰੋਗ ਹਨ-
ਨਿਸ ਦਿਨ ਇਨਸਾਨ ਮਰਦੇ ਨੇ !!!

ਰਾਜਨੀਤੀ ਜ਼ਿੰਦਗੀ ਨਾਲ ਹੀ ਨਹੀਂ,
ਮੌਤ ਨਾਲ ਵੀ ਖੇਡ ਖੇਡਦੀ ਹੈ।

ਮਰਨ ਵਾਲਾ, ਸੁਫਨੇ ਲੈ,
ਵੋਟ ਪਾ ਕੇ ਮਰ ਗਿਆ।
ਕਿਸੇ ਨੂੰ ਰਾਜਾ,
ਕਿਸੇ ਨੂੰ ਪਰਜਾ ਕਰ ਗਿਆ।

ਬੇਕਾਰੀ, ਗਰੀਬੀ ਤੇ ਕਰਜ਼ਾ,
ਲੋਕਤੰਤਰ ਦੇ ਫਲ ਹਨ,
ਜੁ ਕੇਵਲ ਨੇਤਾਵਾਂ ਨੂੰ ਰਾਸ ਆਉਂਦੇ ਹਨ !!!
ਉਹ ਆਪ ਸੁਫਨੇ ਜਿਊਂਦੇ, ਪਰ
ਦੂਜਿਆਂ ਨੂੰ ਸੁਫਨੇ ਵਿਖਾਉਂਦੇ ਹਨ !!!
ਨੇਤਾ,

*ਨੀਰੋ ਹਨ !
ਅੱਗ ਭੜਕਾਉਂਦੇ,
ਬੰਸਰੀ ਵਜਾਉਂਦੇ ਹਨ !!!

---

* ਨੀਰੋ : ਰੋਮ ਦਾ ਸ਼ਹਿਨਸ਼ਾਹ ਜੁ ਰੋਮ ਜਲਦਾ ਵੇਖਦਾ ਤੇ ਆਪਣੇ ਸੰਗੀਤ ਵਿੱਚ ਮਸਤ ਰਿਹਾ।
"Nero fiddled while Rome brunt."



## ਮੂੰਹ-ਜ਼ਬਾਨੀ ਇਸ਼ਕ

ਇਕ ਕਹਾਵਤ ਹੈ, ਕਿ
"ਸ਼ੇਰ ਜਦੋਂ ਬੁੱਢਾ ਹੋ ਜਾਵੇ, ਤਾਂ
ਉਹ ਸ਼ਿਕਾਰ ਦੇ ਪਿੱਛੇ ਨਹੀਂ ਭੱਜਦਾ,
ਮੂੰਹ ਜ਼ਰੂਰ ਹਿਲਾਉਂਦਾ ਹੈ।"

ਮੁਹੱਬਤ ਵੀ ਇਸੇ ਤਰ੍ਹਾਂ ਹੀ ਹੈ।
ਉਮਰ ਦੇ ਬੀਤਣ ਨਾਲ,
ਇਹ ਸੰਕੇਤ-ਭਾਸ਼ਾ ਵਿੱਚ ਬਦਲ ਜਾਂਦੀ ਹੈ।

ਸਪਰਸ਼ ਨਾਲੋਂ, ਅਹਿਸਾਸ ਵੱਧ ਜਾਂਦਾ ਹੈ !

ਅੰਗ-ਕਲਾ ਦਾ ਪ੍ਰਦਰਸ਼ਨ ਨਹੀਂ ਰਹਿੰਦੀ, ਮੁਹੱਬਤ,
ਮੂੰਹ-ਜ਼ਬਾਨੀ ਹੋ ਜਾਂਦੀ ਹੈ !!!

ਉਮਰ ਦੇ ਕਿਸੇ ਵੀ ਪੜਾਅ 'ਤੇ ਮੁਹੱਬਤ-
ਸੂਰਜ ਤੇ ਨੂਰ ਵਾਂਗ,
ਅੱਖ ਦੇ ਸਰੂਰ ਵਾਂਗ,
ਫੁੱਲ ਤੇ ਮਹਿਕ ਵਾਂਗ,
ਪੰਛੀਆਂ ਦੀ ਚਹਿਕ ਵਾਂਗ,
ਨਿਮਰ ਹੋਏ ਗ਼ਰੂਰ ਵਾਂਗ,
ਅੰਗ ਸੰਗ ਰਹਿੰਦੀ ਹੈ !!!
ਮੁਹੱਬਤ ਅਜੇ ਵੀ,
ਮੇਰੇ ਨਾਲ,
ਉੱਠਦੀ ਬਹਿੰਦੀ ਹੈ !!!

## ਪਿਆਰ ਦਾ ਮੌਸਮ

ਜਦੋਂ ਪਿਆਰ ਕਰੋ, ਉਦੋਂ ਹੋ ਜਾਵੇ–
ਮੌਸਮ ਹਨ ਅੱਜ ਪਿਆਰਾਂ ਦੇ।
ਇਹ ਸਹਿਜ ਸੁਹਜ ਦੀ ਵਿਥਿਆ ਹੈ,
ਸੰਗੀਤ ਹੈ ਇਹ ਬਿਨ ਤਾਰਾਂ ਦੇ।

ਤੇਰੇ ਚਿਹਰੇ ਵਰਗੇ ਸ਼ਿਅਰ ਲਿਖਾਂ,
ਮੇਰੇ ਸ਼ਿਅਰਾਂ ਵਰਗੀ ਤੂੰ ਹੋਵੇਂ !
ਕਵਿਤਾ ਵਿੱਚ ਜ਼ਿੰਦਗੀ ਧੜਕ ਰਹੀ,
ਸਭ ਰੰਗ ਸੁਗੰਧ ਬਹਾਰਾਂ ਦੇ !

ਤਾਕੀ ਵਲ ਤਾਕੀ ਖੁੱਲ੍ਹਦੀ ਏ,
ਵਿਹੜੇ ਵਿੱਚ ਵਿਹੜਾ ਆ ਵੱਸੇ।
ਦਰ ਖੁੱਲ੍ਹਦੇ ਜਦੋਂ ਮੁਹੱਬਤ ਦੇ,
ਰੰਗ ਉੱਡ ਜਾਂਦੇ ਦੀਵਾਰਾਂ ਦੇ !

ਪੌਣਾਂ ਮਹਿਸੂਸਣ ਪੌਣਾਂ ਨੂੰ,
ਸਾਹਾਂ 'ਚ ਸੁਗੰਧਾਂ ਘੁਲ ਜਾਵਣ।
ਅੱਖਾਂ ਵਿੱਚ ਇੱਕੋ ਦ੍ਰਿਸ਼ ਲਟਕੇ,
[1]ਮੋਹ–ਦਰਸ਼ਨ, ਮੁੱਖ ਦਿਲਦਾਰਾਂ ਦੇ !!!

ਬਿਨ ਬਾਰਿਸ਼ ਭਿੱਜਦੀ ਦੇਹ ਸਾਰੀ,
ਦਿਲ ਵਿੱਚ ਵੀ ਹਿਲਜੁਲ ਹੋ ਜਾਵੇ,
ਸਾਹ ਉੱਪਰ ਹੇਠਾਂ ਹੁੰਦਾ ਹੈ–
ਤਨ ਮਨ ਸਭ ਇਕ ਹੋਏ ਯਾਰਾਂ ਦੇ !!!



ਤੂੰ [2]ਬੁੱਲ੍ਹ–ਭਾਸ਼ਾ ਨੂੰ ਪੜ੍ਹਦੀ ਏਂ,
ਮੈਂ ਆਰਥ ਤੇਰੀ ਖਾਮੋਸ਼ੀ ਦਾ।
ਅਸੀਂ ਸੜੀਏ, ਠਰੀਏ ਇਕ ਸਮੇਂ,
ਅਸੀਂ ਠੰਡੇ ਫੁੱਲ ਅੰਗਿਆਰਾਂ ਦੇ !

ਵਿਥਿਆ ਵਿੱਚ ਵਿਥਿਆ ਦੀ ਮਿਥਿਆ,
ਇਹ ਝੀਲ ਦੇ ਅੰਦਰ ਝੀਲ ਕੋਈ–
ਰੰਗ ਬਰਸਣ ਨਿੱਘੇ ਪਾਣੀ 'ਤੇ,
ਜਦ ਚੜ੍ਹਦੇ ਸੂਰਜ ਯਾਰਾਂ ਦੇ !!!

---

1. ਮੋਹ–ਦਰਸ਼ਨ : ਪਿਆਰ ਦਾ ਫਲਸਫਾ, Philosophy of love
2. ਬੁੱਲ੍ਹ–ਭਾਸ਼ਾ : ਬੁੱਲ੍ਹਾਂ ਦੀ ਬੋਲੀ, Language of lips, Reading movements of lips

## *ਊਲ ਜਲੂਲ ਬਾਂਦਰ ਨਾਟਕ

***(ਹਿੰਦ-ਪਾਕ ਯੁੱਧ-ਰਾਜਨੀਤੀ ਦੇ ਪ੍ਰਸੰਗ ਵਿੱਚ)***

ਬਾਂਦਰ ਵਲ ਵੇਖਦਾ ਹੋਇਆ,
ਮਸਖਰਾ,
ਅੱਖਾਂ ਮਟਕਾ, ਚੁਟਕੀ ਵਜਾ,
ਮੁਸਕਰਾ ਰਿਹਾ ਹੈ !

ਸਭ ਨੂੰ ਇਸ ਲੋਕਤੰਤਰ ਦੇ,
ਪੋਲ ਵਿਖਾ, ਸਮਝਾ ਰਿਹਾ ਹੈ !!!

ਮਸਖਰਾ ਆਖਦਾ ਹੈ :
"ਬਾਂਦਰ ਇਸ ਲੋਕਤੰਤਰ ਦਾ
ਵਿੱਦਵਾਨ ਹੈ !
ਨੇਤਾ ਦਾ ਬਾਂਦਰ ਵਿੱਚ ਧਿਆਨ ਹੈ।"

ਬਾਂਦਰ ਦਾ ਫਲਸਫਾ,
ਬੜਾ ਮਹਾਨ ਹੈ :
'ਉਸ ਉੱਤੇ ਜਿਵੇਂ ਕੋਈ ਚੀਜ਼ ਸੁੱਟੋ,
ਉਹ ਉਵੇਂ ਹੀ,
ਬਿਨਾ ਸੋਚੇ, ਸਮਝੇ,
ਤੁਹਾਡੇ 'ਤੇ ਵਗਾਹ ਮਾਰਦਾ ਹੈ !!!
ਬਾਂਦਰ ਨੂੰ ਅੰਬ ਤੇ ਬੰਬ ਵਿੱਚ,
ਕੋਈ ਫਰਕ ਨਜ਼ਰ ਨਹੀਂ ਆਉਂਦਾ !!!'



ਮਸਖਰਾ,
ਬਾਂਦਰ ਵਲਾਂ ਵੇਖਦਾ ਹੋਇਆ,
ਆਖਦਾ ਹੈ :
"ਨੇਤਾ,
ਅੰਬ ਵਿੱਚ ਛੁਪੇ ਹੋਏ ਬੰਬ ਹਨ।"

ਮੀਡੀਆ ਬਲਦੀ 'ਤੇ,
ਤੇਲ ਪਾ ਰਿਹਾ ਹੈ।
ਨੇਤਾ ਅਨਿਸ਼ਚਤਤਾ ਦੀ ਅੱਗ ਨੂੰ,
ਹੋਰ ਭੜਕਾ ਰਿਹਾ ਹੈ।
ਸਰਹੱਦ ਦੇ ਦੋਹੀਂ ਪਾਸੀਂ ਵੱਸਦੇ,
ਆਮ ਜਿਹੇ ਲੋਕਾਂ ਨੂੰ,
ਖਿੱਲਾਂ ਪਾ ਰਿਹਾ ਹੈ !!!

'ਭਾਰਤ-ਪਾਕ ਯੁੱਧ' ਰਾਜਨੀਤੀ ਵਿੱਚ,
ਇਹ ਬਾਂਦਰ ਨਾਟਕ,
1947 ਤੋਂ, ਲਗਾਤਾਰ ਚੱਲ ਰਿਹਾ ਹੈ !!!
ਮਸਖਰੇ ਵਿੱਚ ਬਾਂਦਰ ਤੇ ਬਾਂਦਰ ਵਿੱਚ ਮਸਖਰਾ,
ਸਹਿਜੇ ਹੀ ਵਿਚਰ ਰਿਹਾ ਹੈ !!!

---

* ਊਲ ਜਲੂਲ : ਆਬਰਾ ਕਦਾਬਰਾ, Absurd

## ਅਮਰ ਬੀਜ

ਹਾਦਸੇ, ਕੁਦਰਤੀ ਕਹਿਰ, ਯੁੱਧ,
ਬੀਮਾਰੀਆਂ ਤੇ ਮੌਤ !!!
ਜ਼ਿੰਦਗੀ,
ਕਿੰਨਾਂ ਕੁਝ ਝੱਲਦੀ ਰਹੀ ਹੈ ???
ਵਿਰੋਧੀ ਹਵਾਵਾਂ ਨਾਲ ਜੂਝਦੀ,
ਅੰਗਿਆਰਾਂ 'ਤੇ ਚੱਲਦੀ ਰਹੀ ਹੈ !!!

ਸੂਰਜ ਅੱਗ ਬਣ,
ਧਰਤੀ 'ਤੇ ਉੱਤਰਿਆ,
ਧਰਤੀ ਪਾਟ ਗਈ,
ਸਭ ਕੁਝ ਸੜ ਸੁੱਕ ਗਿਆ।

ਮੀਂਹ ਨੇ ਪਾਣੀ ਦੀ ਦੀਵਾਰ ਬਣ ਕੇ,
ਹਰ ਰਸਤਾ ਰੋਕ ਲਿਆ।
ਜੋ ਬਣਾਇਆ ਸੀ,
ਦਿਨ, ਦਿਨ, ਸਾਲ, ਸਾਲ ਕਰ ਕੇ,
ਸਭ ਕੁਝ ਰੁੜ੍ਹ ਗਿਆ।

ਆਤੰਕ ਨੇ ਵੀ ਬਾਰੂਦ ਬਣ ਕੇ,
ਜ਼ਿੰਦਗੀ ਦੇ ਪਰਖਚੇ ਉਡਾਏ।
ਜ਼ਹਿਰ ਬੀਜੇ, ਜ਼ਹਿਰ ਵੰਡੇ,
ਜ਼ਹਿਰ ਦੇ ਦਾਵਾਨਲ ਜਲਾਏ !



ਫਿਰ ਵੀ ਇਹ ਜ਼ਿੰਦਗੀ,
ਹਰ ਅਨ੍ਹੇਰ ਵਿੱਚ,
ਜੁਗਨੂੰ ਬਣੀ ਚੰਨ ਚਾਨਣੀ !!!
ਸੁੱਕ ਰਹੇ ਮੁੱਢ 'ਚੋਂ ਵੀ,
ਕੂਮਲ ਬਣ ਉੱਗਦੀ ਰਹੀ !!!
ਮੌਤ ਤੇ ਨਿਰਾਸ਼ਾ ਦਾ ਚੱਕ੍ਰਵਯੂਹ ਤੋੜਦੀ,
ਅੰਤ ਨੂੰ ਪੁੱਗਦੀ ਰਹੀ !!!

ਜ਼ਿੰਦਗੀ,
ਇਕ 'ਅਮਰ ਬੀਜ' ਬਣੀ,
ਵਾਰ, ਵਾਰ,
ਹਰ ਵਾਰ,
ਜੰਮਦੀ ਰਹੀ,
ਉੱਗਦੀ ਰਹੀ,
ਪੁੱਗਦੀ ਰਹੀ !!!

## ਪਿਆਰ ਦੀ ਪਰਿਭਾਸ਼ਾ

ਪਿਆਰ ਦੀ ਪਰਿਭਾਸ਼ਾ
ਲੱਭਦੇ, ਲੱਭਦੇ, ਅਸੀਂ
ਪਿਆਰ ਨਾਲੋਂ ਟੁੱਟ ਗਏ !

ਸ਼ਬਦਾਂ ਦੇ,
*'ਆਬਰਾ ਕਦਾਬਰਾ' ਵਿੱਚ ਉਲਝੇ,
ਖਲਾਅ ਵਿੱਚ ਲਟਕਦੇ,
ਟਾਪੂ ਵਾਂਗ ਰੁਕ ਗਏ !

ਭੁੱਲ ਹੀ ਗਏ, ਕਿ ਪਿਆਰ,
ਸ਼ਬਦ-ਸ਼ੋਰ ਵਿੱਚ ਨਹੀਂ,
ਖਾਮੋਸ਼ ਅਹਿਸਾਸ ਵਿੱਚ ਵੱਸਦਾ ਹੈ !

ਕਵੀ ਵਾਂਗ, ਜ਼ਮੀਨ ਤੇ ਅਸਮਾਨ,
ਵਲ ਲੈਂਦਾ ਹੈ ਕਲਪਨਾਂ ਵਿੱਚ-
ਸ਼ਿਅਰਾਂ ਵਾਂਗ ਘੱਟਦਾ ਹੈ !

ਪਿਆਰ, ਮਹਿਕ ਦਾ,
ਹਵਾ ਵਿੱਚ ਸਮਾਅ ਜਾਣਾ ਹੈ।
ਬਾਰਿਸ਼ ਵਿੱਚ,
ਕਣੀਆਂ ਦਾ ਗਾਣਾ ਹੈ !



ਗਾਉਂਦੇ, ਗਾਉਂਦੇ,
ਧੁਨੀ ਤੇ ਆਵਾਜ਼ ਦਾ,
ਇਕ ਹੋ ਜਾਣਾ ਹੈ !!!

ਪਿਆਰ ...
...

* ਆਬਰਾ ਕਦਾਬਰਾ : ਊਲ ਜਲੂਲ, Absurd

## ਤੰਗ ਜੁੱਤੀ

ਜੁੱਤੀ ਤੰਗ ਹੈ,
ਜ਼ਿੰਦਗੀ ਵਾਂਗ !
ਅੱਡੀ ਉੱਤੇ,
[1] ਚੰਮਰਸ ਹੋ ਗਿਆ ਹੈ।

ਇਕ ਅਪਰਿਭਾਸ਼ਤ ਦਰਦ ਵਾਂਗ,
ਸੂਰਜ,
ਜਗ ਬੁੱਝ ਵਿੱਚ,
ਅੰਦਰ ਬਾਹਰ ਖੜੋ ਗਿਆ ਹੈ !

ਅੱਡੀ ਵਿੱਚ,
ਚਟਾਕੇ ਮਾਰਦਾ,
ਅਸਹਿ ਦਰਦ ਹੈ।

ਇਕ ਲਾਜ਼ਮੀ ਲੋੜ ਵਾਂਗ,
ਜੁੱਤੀ ਪਾਈ ਰੱਖਾਂ ?

ਜਾਂ ਇਸ ਨੂੰ,
ਸਦਾ ਸਦਾ ਲਈ ਲਾਹ ਦਿਆਂ ???

---

1. ਚੰਮਰਸ : ਜੁੱਤੀ ਦੇ ਚੰਮ ਜਾਂ ਚਮੜੇ ਦੇ ਅੱਡੀ ਉੱਤੇ ਲੱਗਣ ਨਾਲ, ਅੱਡੀ ਦੀ ਚੰਮੜੀ ਦਾ ਰਿਸਣਾ, ਉਸ ਉੱਤੇ ਛਾਲਾ ਹੋਣਾ, ਉਸ ਵਿੱਚ ਪਾਣੀ ਪੈਣਾ



ਪ੍ਰਸ਼ਨਾਂ ਸੌਹੇਂ ਲਾਜਵਾਬ,
ਆਤਮਘਾਤ ਤੋਂ ਮੁਨਕਰ,
ਮੈਂ ਫੇਰ,
ਆਪਣੇ ਸਨਮੁਖ ਖੜ੍ਹਾ ਹਾਂ ???

ਪਿਛੋਕੜ 'ਚੋਂ ਸ਼ੇਖ ਫਰੀਦ ਦੇ,
ਹੇਠ ਲਿਖੇ ਬੋਲ ਉੱਭਰਦੇ ਹਨ :

"ਭੀਜੋ ਸੀਜੋ ਕੰਬਲੀ
ਅੱਲਾ ਬਰਸੇ ਮੇਹੁੰ।
ਜਾਏ ਮਿਲਾਂ ਤਿਨ੍ਹਾਂ ਸੱਜਣਾਂ
ਮੇਰਾ ਤੁੱਟੈ ਨਾਹੀਂ ਨੇਹੁੰ।"

## ਰਾਵਣ

ਰਾਵਣ,
ਇਕ ਸਿਰ ਵਿੱਚ,
ਦਸ ਸਿਰਾਂ ਦੀ ਸੋਚ ਰੱਖਦਾ ਸੀ !!!!!!!!!

ਇੱਕੋ ਸਮੇਂ-
ਦਸ ਵਿਅਕਤੀਆਂ ਨੂੰ ਵੇਖ ਸਕਦਾ ਸੀ,
ਦਸ ਵਿਅਕਤੀਆਂ ਨਾਲ ਬੋਲ ਸਕਦਾ ਸੀ,
ਦਸ ਵਿਅਕਤੀਆਂ ਨੂੰ ਸੁਣ ਸਕਦਾ ਸੀ,
ਸੱਚ ਨੂੰ ਛਾਣ, ਪੁਣ ਸਕਦਾ ਸੀ !!!

ਇਕ ਸਮੱਸਿਆ ਨੂੰ,
ਦਸ ਕੋਨਾਂ ਤੋਂ ਸੋਚ ਸਕਦਾ ਸੀ,
ਦਸ ਹੱਲ ਢੂੰਡ ਸਕਦਾ ਸੀ !

ਕਿਸ ਸਿਰ ਨੇ ਕਿਸ ਸਭਾ ਵਿੱਚ,
ਕੀ ਕਹਿਣਾ, ਕੀ ਕਰਨਾ ਹੈ,
ਇਹ ਉਸ ਦੇ ਵੱਸ ਵਿੱਚ ਵੀ ਸੀ !

ਆਪਣੇ ਦਸ ਸਿਰਾਂ ਦੀ ਸਭਾ ਵਿੱਚ,
ਕੱਥ ਮਿੱਥ ਤੋਂ ਪਾਰ-
ਉਹ ਸਵੈ-ਮੁਖਾਤਿਬ ਸੀ !!

ਰਾਵਣ,
ਮਖੌਟਾ ਨਹੀਂ,



ਬਹੁਮੁਖੀ, ਬਹੁ-ਪਰਤੀ ਇਕ ਸ਼ਖਸੀਅਤ ਸੀ,
ਵਿੱਦਵਾਨ ਸੀ !!!

ਸਮੱਸਿਆਵਾਂ ਦੀ ਭੀੜ ਵਿੱਚ ਘਿਰਿਆ,
ਅੱਜ ਦਾ ਵਿੱਦਵਾਨ,
ਰਾਵਣ ਬਣਨਾ ਲੋਚਦਾ ਹੈ !!!
'ਸੀਤਾ-ਹਰਣ' ਤੋਂ ਬਿਨਾ,
ਉਹ,
ਹਰ ਉਪਾ ਸੋਚਦਾ ਹੈ !!!

## ਇਕ-ਪਾਸੜ ਮੁਹੱਬਤ

ਇਕ-ਪਾਸੜ ਮੁਹੱਬਤ,
ਇਬਾਦਤ ਹੈ, ਦੁਆ ਹੈ !

ਮੁਹੱਬਤ ਤੋਂ ਨਾਸਤਿਕ ਹੋਏ ਲੋਕ-
ਫਿਰ ਵੀ,
ਮੁਹੱਬਤ ਦੀ ਆਪਣੀ ਖੁਦਾਈ ਹੈ।

ਮੁਹੱਬਤ, ਆਦਿ-ਕਾਲ, ਜੁਗਾਦਿ-ਕਾਲ-
ਨਿਰੰਤਰ ਵਿਗਸ ਰਿਹਾ ਫਲਸਫਾ ਹੈ !!!



## *ਬੋਰਡਮ

ਰੇਤ-ਘੜੀ ਵਿੱਚ,
ਸਮੇਂ ਦੀ ਤੋਰ ਅਨੁਸਾਰ,
ਡਿਗ ਰਹੀ ਰੇਤ,
ਨਜ਼ਰ ਦਾ ਭਰਮ ਜਾਪਦੀ ਹੈ !!!

ਹਵਾ, ਥਿਰ ਖੜ੍ਹੀ ਹੈ।
ਟਰੈਫਿਕ ਦੀ ਤੋਰ ਵੀ [1]ਜਾਮ ਹੋ ਗਈ ਹੈ।
ਸਾਗਰ 'ਚ ਕੋਈ ਹਿਲਜੁਲ ਨਹੀਂ,
ਦਰਿਆ ਨਾਲੋਂ, ਤੋਰ ਟੁੱਟ ਗਈ ਹੈ !!!

ਸਵੇਰ ਤੋਂ ਹੀ,
ਕੁਝ ਘਟਣ ਦੀ ਉਡੀਕ ਵਿੱਚ,
ਮੈਂ, ਛਿਣ, ਛਿਣ-
ਵਿਅਰਥ ਹੋ ਰਿਹਾ ਹਾਂ !

ਆਪਣੇ ਹੀ ਉਲਝੇਵੇਂ ਵਿੱਚ,
ਮੱਕੜੀ ਵਾਂਗ ਉਲਝਿਆ,
[2]ਬੋਰ ਹੋ ਰਿਹਾ ਹਾਂ !!!

---

* ਬੋਰਡਮ : ਅਕੇਵਾਂ, Boredom
1. ਜਾਮ : ਖੜੋ ਜਾਣਾ, ਖੜੋਤ, Jam
2. ਬੋਰ : ਅੱਕ ਰਿਹਾ, Bore

## ਇਕ ਚਿਹਰੇ ਦੀ ਤਲਾਸ਼

ਹੱਥ ਵਿੱਚ ਫੜਿਆ,
ਖਾਲੀ ਗਲਾਸ,
ਫਰਸ਼ ਉੱਤੇ ਡਿੱਗ ਕੇ,
ਟੁੱਟ ਗਿਆ ਹੈ !!!

ਆਪਣੇ ਆਲੇ ਦੁਆਲੇ
ਵਿੱਚ ਅਜਨਬੀ, ਮੈਂ
ਕੱਚ ਦੇ ਟੁਕੜਿਆਂ ਵਿੱਚ,
ਬਿਖਰ ਗਿਆ ਹਾਂ !!!

ਟੁੱਟੇ ਨੂੰ ਜੋੜਨ ਵਾਲੀ,
ਮੁਹੱਬਤ ਦਾ,
ਚਿਹਰਾ ਕਿੱਧਰ ਗਿਆ ਹੈ ???



## ਆਪੇ ਧੁਰੀ, ਘੁਮੇਟਾ ਆਪੇ

ਚੱਲ, ਇਸ ਆਲੇ ਦੁਆਲੇ ਤੋਂ ਟੁੱਟ ਕੇ,
ਇਕ ਇਕੱਲੇ ਟਾਪੂ 'ਤੇ ਵੱਸ ਜਾਈਏ !

ਮੈਂ, ਤੂੰ ਤੇ ਅਸੈਂ ਨੂੰ ਸਮਝੀਏ !!!

ਆਪਣੀ ਧੁਰੀ ਦੁਆਲੇ,
ਆਪਣੇ ਆਪ ਨੂੰ,
ਇਸ ਟਾਪੂ ਨੂੰ,
ਦੱਬ ਕੇ ਘੁਮਾਈਏ !!!

ਮੈਂ ਤੇ ਤੂੰ ਦੀ ਕਥਾ ਨੂੰ,
ਮੁੱਢੋਂ ਸੁੱਢੋਂ,
*ਆਦਮ ਹੱਵਾ ਤੋਂ ਸ਼ੁਰੂ ਕਰੀਏ–
ਅੱਗੇ ਹੀ ਅੱਗੇ ਵੱਧ ਰਹੇ,
ਦੁਮੇਲ ਤਕ ਲੈ ਜਾਈਏ !!!

ਆਪਣੀ ਧੁਰੀ ਦੁਆਲੇ,
ਆਪਣੇ ਆਪ ਨੂੰ ਘੁਮਾਈਏ !!!

* ਆਦਮ ਹੱਵਾ : ਬਾਬਾ ਆਦਮ ਤੇ ਮਾਈ ਹੱਵਾ, Adom and Eve

# ਕੀ ਜਾਣਾਂ ਮੈਂ ਕੌਣ ???

'ਕੱਲ੍ਹ' ਤਾਂ 'ਕੱਲ੍ਹ' ਸੀ,
ਬੀਤ ਗਿਆ।

'ਅੱਜ' ਵੀ ਜਾਪੇ,
ਬੜਾ ਅਨਿਸ਼ਚਿਤ।

'ਭਲਕੇ' ਕੀ ਹੋਣਾ ?

ਕੀ ਜਾਣਾ ???

ਅਸੀਂ ਤਾਂ,
'ਹੁਣ' ਵਿੱਚ ਜੀਵਨ ਵਾਲੇ ...

...ਫਿਰ ਵੀ ਕਹੀਏ :

"ਬੁੱਲ੍ਹਾ ਕੀ ਜਾਣਾ ਮੈਂ ਕੌਣ"
?????????????



# ਦਰੋਪਦੀ ਦੀ ਸਾੜ੍ਹੀ ਤੇ ਯੁੱਧ

ਯੁੱਧ ਦਰੋਪਦੀ ਦੀ ਸਾੜ੍ਹੀ, ਜੁ
ਪੂਰੀ ਤਰ੍ਹਾਂ ਨਾ ਲੱਥੇ।

ਯੁੱਧ ਕੇਵਲ ਆਰੰਭ,
ਅੰਤ ਨਹੀਂ,
ਬਾਤ ਚੀਤ ਬਿਨ,
ਕੋਈ ਸੰਕਟ ਨਾ ਮੁੱਕੇ !!!

## ਭਾਰਤ-ਪਾਕ ਅਮਨ-ਵਾਰਤਾਲਾਪ

***(ਫਰਵਰੀ 26, 2019 ਨੂੰ, ਬਾਲਾਕੋਟ, ਪਾਕਿਸਤਾਨ, ਉੱਤੇ ਹੋਏ ਭਾਰਤੀ ਹਵਾਈ ਹਮਲੇ ਤੋਂ ਬਾਅਦ)***

'ਭਾਰਤ-ਪਾਕ ਅਮਨ-ਵਾਰਤਾਲਾਪ',
ਫਟੇ ਹੋਏ ਗੁਬਾਰੇ,
*ਦਾਇਮੀ ਪੰਕਚਰ ਵਾਲੇ,
ਟਾਇਰ, ਵਾਂਗ ਹੈ।

ਇਕ ਪਾਸਿਓਂ ਹਵਾ ਭਰੋ,
ਦੂਜਿਓਂ ਨਿਕਲ ਜਾਂਦੀ ਹੈ।

ਸਿਆਸੀ ਮਖੌਟੇ,
ਅਮਨ ਦੀ ਮੁਦਰਾ ਵਿੱਚ,
ਥਿਰ ਹਨ !

ਸਰਹੱਦ ਦੇ ਦੋਹੀਂ ਪਾਸੀਂ,
ਗੋਲਾ ਬਾਰੀ ਜਾਰੀ ਹੈ !!!
ਅਤਿਵਾਦੀ ਦਨਦਨਾ ਰਹੇ ਹਨ !!!

1947 ਤੋਂ ਚੜ੍ਹਿਆ, ਇਹ ਕੈਸਾ ਮੌਸਮ ਹੈ,
ਜੁ ਬਦਲਣ ਦਾ ਨਾਮ ਹੀ ਨਹੀਂ ਲੈਂਦਾ ???

ਮਖੌਟੇ ਲਗਾਤਾਰ ਅਭਿਨਯ ਕਰ ਰਹੇ ਹਨ !!!

---

* ਦਾਇਮੀ : Chronic



## ਦੋ ਬਿੰਦੂ

ਜਨਮ ਤੇ ਮੌਤ,
ਦੋ ਬਿੰਦੂ ਹਨ !!!

ਇਹ ਜਿਸ ਲੀਕ ਨਾਲ ਜੁੜਦੇ ਹਨ,
ਉਹ ਲੀਕ ਮੈਂ ਹਾਂ !!!

ਬਾਕੀ ਤਾਂ ਕਾਲ ਤੇ ਅਕਾਲ ਹੈ !!!

ਉਡੀਕ ਵਿੱਚ-

ਬੀਤ ਰਹੇ,
ਅਸੀਂ ਸਭ !!!

## ਰੁੱਸੇ ਮੌਸਮ

ਅੱਜ ਦਾ ਦਿਨ,
ਤੇਰੇ ਰੁੱਸਣ ਵਾਂਗ ਚੜ੍ਹਿਆ ਹੈ !

ਏਧਰ ਬਰਸਦੀ ਬਰਫ ਦਾ ਤੂਫਾਨ ਹੈ,
ਔਧਰ ਹੜ੍ਹ ਬਣ,
ਦਰਿਆ ਖੜ੍ਹਿਆ ਹੈ।

ਤੇਰੇ ਜਾਣ ਤੋਂ ਬਾਅਦ,
ਹਰ ਰਸਤਾ ਬੰਦ,
ਅਸਮਾਨ ਢਹਿ ਪਿਆ ਹੈ !

ਸੂਰਜ ਨੇ ਵੀ ਕਿਸੇ ਹੋਰ,
ਭੂ-ਖੰਡ ਦਾ ਰੁਖ ਕਰਿਆ ਹੈ !

ਮਨ ਦੀਆਂ ਰੁੱਤਾਂ ਦਾ ਕੋਈ ਕੀ ਕਰੇ ???

ਤੇਰੇ ਆਉਣ,
ਮੁਸਕਰਾਉਣ ਨਾਲ,
ਰੁੱਤ ਬਦਲ ਸਕਦੀ ਹੈ !!!

ਤੂੰ ਕਦੋਂ ਆਵੇਂਗੀ ???



## ਖਪਤ-ਕਲਚਰ ਦਾ ਪਿਆਰ

ਖਪਤ-ਕਲਚਰ ਵਿੱਚ,
ਪਿਆਰ ਦਾ ਸੰਕਲਪ,
ਬਦਲ ਗਿਆ ਹੈ !

ਹੁਣ ਸੱਸੀ ਪੁੰਨੂੰ ਤੇ ਹੀਰਾਂ ਰਾਂਝੇ
ਪੈਦਾ ਨਹੀਂ ਹੁੰਦੇ।

ਇਹ ਤਨ ਦਾ ਯੁੱਗ ਹੈ।
ਤਨ ਨੂੰ ਤਨ ਮਿਲੇ,
ਜਾਣੇ ਪਹਿਚਾਣੇ
ਤੇ ਖਪਤ-ਕਲਚਰ ਦੇ ਰੰਗ ਮਾਣੇ।
ਲੋੜ ਪਈ, ਤਾਂ
ਸਮੇਂ ਨਾਲ,
ਮਨ ਵੀ ਮਿਲਦੇ ਰਹਿਣਗੇ।

ਖਪਤ-ਕਲਚਰ ਦੇ [1]ਪਾਠਕ੍ਰਮ ਵਿੱਚ-
ਮਨ, ਪਿਆਰ ਦਾ,
[2]ਲਾਜ਼ਮੀ ਨਹੀਂ,
[3]ਇਖਤਿਆਰੀ ਵਿਸ਼ਾ ਹੈ !!!

---

1. ਪਾਠਕ੍ਰਮ : ਸਿਲੇਬਸ, ਕੋਰਸ,
2. ਲਾਜ਼ਮੀ : Compulsory
3. ਇਖਤਿਆਰੀ : Elective

## ਬਰਫ ਦੇ ਮਨੁੱਖ

[1] ਬਰਫ ਦੇ ਘਰ ਦੇ ਸੌਹੇਂ,
[2] ਬਰਫ ਦਾ ਮਨੁੱਖ ਖੜ੍ਹਾ ਹੈ !

ਇਹ ਦੋਵੇਂ, ਮਨੁੱਖ ਦੇ
ਹੱਥਾਂ ਦਾ ਕਮਾਲ ਹਨ !
ਕਲਾਕਾਰ ਦੀ ਕਲਾ ਵਿੱਚ,
ਯੁੱਗ ਦੇ ਸਵਾਲ ਹਨ !!!

ਸਾਡੀ ਨਜ਼ਰ, ਹਰ ਤਰਫ,
ਆਪਣੇ ਆਪ ਨੂੰ ਹੀ ਵੇਖਦੀ ਹੈ !

ਅਸੀਂ, ਤੁਰਦੇ ਫਿਰਦੇ,
ਬਰਫ ਦੇ ਘਰ,
ਬਰਫ ਦੇ ਵਜੂਦ–
ਠੰਡੇ, ਯੱਖ,
ਅਹਿਸਾਸਹੀਣ ਹੋ ਗਏ ਹਾਂ !!!
ਚੁੱਪ ਤੇ ਸੁੰਨ,
ਆਪਣੇ ਅੰਦਰ,
ਸਦਾ ਲਈ ਖਲੋ ਗਏ ਹਾਂ !!!

1. ਬਰਫ ਦੇ ਘਰ : ਬਰਫ ਨਾਲ ਬਣਾਏ ਘਰ, lgloo
2. ਬਰਫ ਦਾ ਮਨੁੱਖ : ਬਰਫ ਨਾਲ ਬਣਾਈ ਮਨੁੱਖ ਦੀ ਮੂਰਤੀ, Snow Man



## ਜ਼ਿੰਦਗੀ : ਇਕ ਫਿਲਮ

ਜ਼ਿੰਦਗੀ :
ਦੋ ਤੋਂ ਇਕ
ਤੇ ਇਕ ਤੋਂ ਦੋ ਹੋਣ ਦੀ–
ਵਿੱਥਾਂ ਮੇਟਦੀ,
ਤੇ ਵਿੱਥਾਂ ਸਿਰਜਦੀ–
ਆਦਿ–ਕਾਲ ਤੋਂ,
ਨਿਰੰਤਰ ਚੱਲ ਰਹੀ,
ਇਕ ਫਿਲਮ ਹੈ–
ਜਿਸਦੇ ਪਾਤਰ ਹੀ,
ਉਸਦੇ ਦਰਸ਼ਕ ਵੀ ਹਨ !!!

## ਪਿਆਰ

ਪਿਆਰ ਦਾ ਕੋਈ ਮੌਸਮ ਨਹੀਂ ਹੁੰਦਾ !!!

ਗਰਮੀ ਵਿੱਚ ਗਰਮੀ,
ਠੰਡ ਵਿੱਚ ਠੰਡ ਨਹੀਂ ਲੱਗਦੀ।

ਬਰਸਾਤ ਤੋਂ ਬਿਨਾ ਹੀ,
ਤਨ ਮਨ ਭਿੱਜ ਜਾਂਦੇ ਹਨ,
ਇਕ ਦੂਜੇ ਵਿੱਚ !!!



## *ਫਾਇਰ ਪਲੇਸ

ਨੂਰ ਦੀ ਗੱਲ ਦੂਰ ਦੀ ਹੈ !!!

ਇਸ ਨੂੰ ਕਹੋ :

ਨਿੱਘ ਤੇ ਸੇਕ ਤਕ,
ਸੀਮਤ ਰਹੇ,
ਆਪਣੇ ਆਪ ਤਕ !!!

ਅੱਗ ਜਦੋਂ,
ਆਪ ਤੋਂ ਅਨਾਪ ਵਲ ਤੁਰੇ,
ਦਾਵਾਨਲ ਬਣ ਜਾਂਦੀ ਹੈ !!!

ਦਾਵਾਨਲ,
ਨੂਰ ਨਾਂ,
ਨਾਂ ਫਾਇਰ ਪਲੇਸ !!!

ਇਸ ਨੂੰ ਕਹੋ ...
...

* ਫਾਇਰ ਪਲੇਸ : ਅੰਗੀਠੀ, Fire Place

## ਚੜ੍ਹਦੇ ਡੁੱਬਦੇ ਸੂਰਜ

ਅਭਿਨਯ ਕਰਦੇ ਕਰਦੇ,
ਮੇਰਾ ਚਿਹਰਾ,
ਮਖੌਟਾ ਬਣ ਗਿਆ ਹੈ !

ਰੋਲ ਬਦਲਣ ਨਾਲ, ਹੁਣ
ਮਖੌਟੇ 'ਚੋਂ,
ਹੋਰ ਮਖੌਟੇ ਨਿਕਲ ਆਉਂਦੇ ਹਨ !!!

ਮਖੌਟਿਆਂ ਦੀ ਭੀੜ ਵਿੱਚ,
ਮੇਰਾ ਚਿਹਰਾ,
ਮੇਰਾ ਅਸਤਿਤਵ,
ਗੁਆਚ ਗਿਆ ਹੈ !!!

ਚੜ੍ਹਦੇ ਸੂਰਜ ਵਿੱਚ,
ਮੇਰਾ,
ਇਕ ਹੋਰ ਸੂਰਜ ਡੁੱਬ ਗਿਆ ਹੈ !!!



## ਦੇਸ ਅਤੇ ਪ੍ਰਦੇਸ

ਚੱਲ ਚੱਲੀਏ ਉਸ ਦੇਸ
ਕਿ ਜਿੱਥੇ,
ਖਤਮ ਹੋਵੇ ਪ੍ਰਦੇਸ !!!

ਅੱਖਾਂ ਦੇ ਵਿੱਚ ਹੰਝੂ ਰੜਕਣ,
ਹੰਝੂਆਂ ਵਿੱਚ ਇਕਲਾਪਾ।

ਸਹਿਜ 'ਚ ਚਿੰਤਨ,
ਸੋਚ ਸਹਿਜ ਵਿੱਚ,
ਸਹਿਜ 'ਚ ਸੁਹਜ ਦਾ ਵਾਸਾ !!!

ਜ਼ਖਮ ਵੀ ਮੈਂ ਹਾਂ,
ਦਰਦ ਵੀ ਮੈਂ ਹਾਂ,
ਮੈਂ ਹੀ ਫੁੱਲ, ਖੁਸ਼ਬੋਆਂ।

ਮੈਂ ਵਿੱਚ ਮੈਂ ਦਾ ਵਾਸਾ ਈਕੂੰ,
ਜਿਉਂ ਬੱਦਲ ਵਿੱਚ ਕਣੀਆਂ !!!

"ਮੈਂ" ਨੂੰ "ਮੈਂ" ਦਾ ਮੀਤ ਬਣਾਇਆ,
"ਮੈਂ" ਹੀ ਮੇਰਾ ਦੇਸ !!!
ਬਾਕੀ ਸਭ ਪ੍ਰਦੇਸ !!!

## ਇਕ ਦੀ ਸਿੰਫਨੀ

ਡੁੱਲ੍ਹਦਾ ਡੁੱਲ੍ਹਦਾ ਡੀਕ ਲਵੇਂ, ਤਾਂ
ਬੀਜ ਬਣੇਂਗਾ ਬੂਟਾ !
ਜੰਮਣਹਾਰੀ ਜ਼ਿੰਦਗੀ ਵਿੱਚ ਹੀ,
ਹੈ ਜ਼ਿੰਦਗੀ ਦਾ ਝੂਟਾ !!!

ਫੁੱਲਾਂ ਦੇ ਵਿੱਚ ਪੱਤੀਆਂ ਦੇ ਰੰਗ,
ਪੱਤੀਆਂ ਵਿੱਚ ਖੁਸ਼ਬੋਆਂ !
ਪੌਣਾਂ ਆਪਣੇ ਰੰਗ ਵਿੱਚ ਰੰਗਣ,
ਪ੍ਰੇਮ-ਦੇਸ਼ ਦੀਆਂ ਲੋਆਂ !!!

ਦ੍ਰਿਸ਼ਟੀ ਤੇ ਦਰਸ਼ਨ ਦੀ ਜੋੜੀ,
ਇਕ ਨੂੰ ਇਕ ਹੀ ਭਾਵੇ !
ਇਕ ਦੀ ਏਸ ਸਿੰਫਨੀ ਦੇ ਵਿੱਚ,
ਪੂਰਾ ਜਗਤ ਸਮਾਵੇ !!!



## ਮਾਨਵ-ਬੀਜ-ਹਵਾਲਾ

ਬਣ ਬਣ ਫਟੇ ਤੇ ਫਟ ਫਟ ਬਣਦੀ,
ਬੁਲਬੁਲਿਆਂ ਦੀ ਮਾਲਾ।
ਆਪੇ ਖੇਡ, ਖਿਡਾਰੀ ਆਪੇ,
ਖੇਡ ਖਿਡਾਵਣ ਵਾਲਾ।

ਕੱਥ ਮਿੱਥ ਰੱਬ ਵਿੱਚ ਡੁੱਬ ਜਾਂਦੇ ਨੇ,
ਆਸ਼ਕ ਚਾਹਵਣ ਤਰਨਾ।
ਆਪੇ 'ਚੋਂ ਮਹਿਬੂਬ ਨੂੰ ਲੱਭਦੇ,
ਜਿਸ ਜੰਗ ਜਿਊਣਾ, ਮਰਨਾ।

ਮੈਂ ਤੋਂ ਤੁਰ ਕੇ, ਮੈਂ ਵਿੱਚ ਬੁਝਦੀ,
ਮੁੱਕਦੀ ਨਾ ਪਰ ਜਵਾਲਾ।
ਪੀੜ੍ਹੀਆਂ ਦੇ ਵਿੱਚ ਚੱਲਦਾ ਰਹਿੰਦਾ,
ਮਾਨਵ-ਬੀਜ-ਹਵਾਲਾ !!!

## ਹਵਾ ਵਿੱਚ ਹਵਾ

ਸਫਰ ਨਹੀਂ,
ਮੈਂ ਮੁੱਕ ਰਿਹਾ ਹਾਂ–
ਸ਼ਹਿਰ, ਕਸਬੇ, ਗਿਰਾਂ ਬਣਦਾ,
ਭਰਮ ਜਿਊਂਦਾ ਤੇ ਸੱਚ ਜਣਦਾ !!!

ਪੀੜ੍ਹੀਆਂ ਦੇ ਆਰ ਪਾਰ
ਤੁਰਦਾ ਬੀਜ ਹਾਂ ਮੈਂ।

ਹਵਾਵਾਂ ਨੂੰ ਆਪਣੇ ਰੁਖ ਤੋਰਦਾ ਹੋਇਆ ਵੀ,
ਆਪਣੀ ਤੋਰ ਵਿੱਚ ਟਿਕ ਕੇ,
ਸਹਿਜ ਖੜੋ ਗਿਆ ਹਾਂ !!!



## ਬੀ ਦਾ ਸੱਚ

ਰੁੱਸ, ਰੁੱਸ ਬੈਠੋ,
ਮਨ, ਮਨ ਜਾਵੋ।
ਆਪਣੀ ਕੁਦਰਤ,
ਖੂਬ ਵਿਖਾਵੋ।

ਸੁੱਕਿਆ ਬੂਟਾ,
ਖਿੜਿਆ ਫੁੱਲ ਹੈ–
ਇਕ ਛਿਣ ਵਿੱਚ,
ਦੋ ਰੂਪ ਵਟਾਵੋ !

ਥਲ ਵੀ ਏਥੇ,
ਜਲ ਵੀ ਏਥੇ,
ਭਰਮ-ਜਲਾਂ ’ਚੋਂ,
ਜਲ ਨੂੰ ਪਾਵੋ।

ਸੂਰਜ ਏਥੇ,
’ਨ੍ਹੇਰਾ ਏਥੇ,
ਨਜ਼ਰਾਂ ਵਿੱਚ,
ਨਜ਼ਾਰਾ ਪਾਵੋ !

ਬੱਦਲਾਂ ਵਿੱਚ, ਸੱਤ
ਰੰਗੀਆਂ ਵੀ ਹਨ,
ਸੂਰਜ ਨੂੰ ਸਭ,
ਰੰਗ ਦਿਖਲਾਵੋ।

ਸਿੱਧ, ਪੁੱਠ ਦੇ ਵਿੱਚ,
ਸੋਚ ਵਿਚਰਦੀ,
ਇਕ ਰੰਗ ਛੱਡੋ,
ਦੂਜਾ ਪਾਵੋ।

ਜੀਵਨ, ਮੌਤ ਦੀ
ਖੇਡ ਦੇ ਅੰਦਰ,
ਸਦਾ ਅਮਰ ਹੋ,
ਚੱਕਰ ਲਾਵੋ !!!

ਪੋਤਾ, ਪੋਤੀ,
ਦੋਹਤਾ, ਦੋਹਤੀ,
ਬੀ ਦੇ ਸੱਚ ਨੂੰ,
ਬੀ 'ਚੋਂ ਪਾਵੋ !!!



## ਗੱਲ ਇਕ ਕਵਿਤਾ ਦੀ : ਰਵਿੰਦਰ ਰਵੀ ਦੀ ਨਜ਼ਮ "ਫੇਸਬੁੱਕ ਦੀ ਯਾਰੀ"

ਅਦਬੀ ਹਲਕਿਆਂ ਦਾ ਫੇਸਬੁੱਕ ਬਾਰੇ ਰਵੱਈਆ ਨਿਖੇਧਾਤਮਿਕ ਜਾਂ ਉਦਾਸੀਨ ਹੀ ਰਿਹਾ ਹੈ, ਜਦੋਂ ਕਿ ਇਹ ਸਾਹਿਤ ਅਤੇ ਰਿਸ਼ਤਿਆਂ ਨੂੰ ਵਿਸਥਾਰਨ ਦਾ ਇਕ ਵਧੀਆ ਮੰਚ ਵੀ ਹੈ। ਇਸ ਪੱਖ ਵਲ ਧਿਆਨ ਦੁਆਉਣ ਵਾਲਿਆਂ ਵਿੱਚ ਕੈਨੇਡਾ ਵੱਸਦਾ ਪੰਜਾਬੀ ਸ਼ਾਇਰ ਰਵਿੰਦਰ ਰਵੀ ਮੋਹਰੀ ਹੈ।

ਫੇਸਬੁੱਕ ਬਾਰੇ "ਫੇਸਬੁੱਕ ਕਵਿਤਾ" ਨਾਂ ਦੀ ਪੂਰੀ ਕਿਤਾਬ ਲਿਖ ਦੇਣੀ ਬਹੁਤ ਵੱਡਾ ਉਪਰਾਲਾ ਹੈ।

"ਫੇਸਬੁੱਕ ਦੀ ਯਾਰੀ" ਨਾਂ ਦੀ ਕਵਿਤਾ ਵਿੱਚ ਉਹ ਫੇਸਬੁੱਕ 'ਤੇ ਬਣਦੇ ਰਿਸ਼ਤਿਆਂ ਨੂੰ, ਮਾਨਵੀ ਰਿਸ਼ਤਿਆਂ ਦੇ ਵਿਸਥਾਰ ਦੀ ਇਕ ਨਵੀ ਦਿਸ਼ਾ ਕਹਿੰਦਿਆਂ, ਇਨ੍ਹਾਂ ਨੂੰ ਸਮਾਜਿਕ ਰਿਸ਼ਤਿਆਂ ਦੇ ਤੁਲਨਾਤਮਿਕ ਸੰਦਰਭ ਵਿੱਚ ਪੇਸ਼ ਕਰਦਾ ਹੈ।

ਰਵਿੰਦਰ ਰਵੀ ਦੀ ਇਹ ਕਵਿਤਾ "ਫੇਸਬੁੱਕ ਕਲਚਰ" ਬਾਰੇ ਲਿਖੀਆਂ ਗਈਆਂ ਕਵਿਤਾਵਾਂ ਵਿੱਚ, ਇਕ ਯਾਦਗਾਰੀ ਕਵਿਤਾ ਆਖੀ ਜਾ ਸਕਦੀ ਹੈ।

**ਜਸਪਾਲ ਘਈ**

(ਫੇਸਬੁੱਕ ਉੱਤੇ 17 ਫਰਵਰੀ, 2019 ਨੂੰ ਪੋਸਟ ਕੀਤੀ ਗਈ।)

## ਫੇਸਬੁੱਕ ਦੀ ਯਾਰੀ

ਨਾਂ ਮਿਲ ਕੇ ਵੀ,
ਮਿਲਦੇ ਰਹਿਣ ਦੇ-
ਡਿਜੀਟਲ ਸਫਰ ਦੀ,
ਨਿਸਦਿਨ ਕਰੀਏ ਤਿਆਰੀ।

